*ਕੀਰਤਿਪੁਰ ਤੇ ਜਬ ਕੋ ਗਇਓ । ਆਇ ਨਹੀਂ ਪੁਨ ਦੇਖਤਿ ਭਇਓ ।*
*ਮਨ ਮੇਂ ਲਿਖੀ ਜੋ ਹੈ ਢਿਗ ਮੇਰੇ । ਮਿਲੋ ਜਾਹਿ ਸੋ ਲੇਹਿ ਨ ਫੇਰੇ ।*

*( ਗੁ:ਪ੍ਰ:ਸੂ: ਰਾਸ ੯ ਧਿਆਇ ੫੮ )*

ਇਹਨਾਂ ਗੱਲਾਂ ਨੂੰ ਜਾਣ ਕੇ ਸਤਵੇਂ ਪਾਤਸ਼ਾਹ ਜੀ ਨੇ ਪੁਤ੍ਰ ਦਾ ਤਿਆਗ ਕੀਤਾ ਸੀ ।

ਸੋ ਹੇ ਕੌਲ ਜੀ ! ਅਸੀਂ ਰਾਮਰਾਇ ਵਾਂਗੂੰ ਕਿਸੇ ਖੁਸ਼ਾਮਦ ਵਿਸ ਪੰਗਤੀ ਨਹੀਂ ਬਦਲਾਈ, ਅਸੀਂ ਤਾਂ ਤੁਰਕਾਂ ਦੀ ਭਵਿੱਖਤ ਨੂੰ ਕਥਨ ਕੀਤਾ ਹੈ । ਇਹ ਗੱਲ ਸੁਣ ਕੇ ਕੌਲ ਦਾਸ ਚਰਨੀ ਪੈ ਗਿਆ ।

( ਜੇਕਰ ਇਹ ਸਾਰਾ ਪ੍ਰਸੰਗ ਚੰਗੀ ਤਰ੍ਹਾਂ ਦੇਖਣਾ ਹੋਵੇ ਤਾਂ ਸੂਰਜ ਪ੍ਰਕਾਸ਼ ਦੇ ਪ੍ਰਿਥਮ ਐਨ ਅੰਸੂ ੫ ਵਿਚ ਦੇਖੋ )

---

* ਕਲਪ ਬ੍ਰਿਛ ਦੇ + ਕੇਸ ਕਾਲੇ ਬਣਾ ਦਿਤੇ ।
੧ ਮਸਤ ਹਾਥੀ ਉਤੇ ਚੜ੍ਹੇ । ੨ ਨਿੰਦਕ ਦੀ ਜ਼ਬਾਨੀ ਠਾਕੀ । ੩ ਦਿਨੇ ਤਾਰੇ ਦਿਖਾਏ ।
੪ (ਚੌਪੜ) ਵਿਚੋਂ ਧਨ ਜਿਤਿਆ। ੫ ਉਪਰ (ਬਦਲਾਂ) ਦੀ ਛਾਉਂ ਛਾਈ ।੬ ਅਲਾਦੀਨ ਦੀ ਮੌਤ ਦਸੀ ।
੭ ਸਮਾਧੀ ਨਾਲ ਜੁੜ ਰਹੇ ਸਨ । ੮ (ਚੌਕੀ ਜਿਤਨੀ) ਭੂਮ ਉਚੀ ਕਰਕੇ (ਉਪਰ ਬੈਠੇ) । ੯ ਕਵੀ ।
੧੦ ਜੰਦਰੇ, ਤਖਤੇ, ਕੁੰਡੇ ਖੋਹਲੇ ।

==================================================

***ਇਸ ਹਥਲੇ ਪ੍ਰਸੰਗ ਨੂੰ ਸ੍ਰ ਕਰਤਾਰ ਸਿੰਘ ਕਲਾਸਵਾਲੀਆ ਜੋ ਸ੍ਰੀ ਦਰਬਾਰ ਸਾਹਿਬ ਦੇ ਹੈਡ ਗ੍ਰੰਥੀ ਸਨ, ਨੇ ਆਪਣੇ ਲਿਖੇ " ਦਸ਼ਮੇਸ਼ ਪ੍ਰਕਾਸ਼ " ਵਿਚ ਇੰਜ ਅੰਕਤ ਕੀਤਾ ਹੈ , ਜਿਸ ਵਿਚ ਇਹ ਸਿਧ ਹੋ ਰਿਹਾ ਹੈ ਕਿ ਗੁਰੂ ਜੀ ਪ੍ਰੰਪਰਾ ਅਨੁਸਾਰ ਚਿੱਟੀ ਪੁਸ਼ਾਕ ਪਹਿਨ ਕੇ ਸਾਧ ਸੰਗਤ ਨੂੰ ਦਰਸ਼ਨ ਦੇਂਦੇ ਸਨ । ਜੇ ਉਚ ਦੇ ਪੀਰ ਬਣਨ ਵੇਲੇ ਉਹਨਾਂ ਨੀਲਾ ਬਾਣਾ ਪਹਿਨਿਆ ਵੀ ਤਾਂ ਉਹ ਆਪ ਨੇ ਸਾੜਿਆ ਅਤੇ ਮੁਗਲ ਰਾਜ ਦੀ ਜੜ੍ਹ ਪੁੱਟੀ ।***

## ਨੀਲੀ ਪੁਸ਼ਾਕ ਉਤਾਰ ਕੇ ਚਿੱਟੀ ਪਹਿਰਨੀ

*ਡੇਰਾ ਕਰਕੇ ਗੁਰੂ ਜੀ ਨ੍ਹਾਉਣ ਲਗੇ ਨੀਲੀ ਲਾਹ ਪੁਸ਼ਾਕ ਰਖਾ ਲਈ ।*
*ਕੌਲ ਚਿੱਟੀ ਪੁਸ਼ਾਕ ਲਿਆ ਰੱਖੀ ਨੀਲੀ ਆਖਕੇ ਏਹ ਉਠਾ ਲਈ ।*
*ਏਹ ਸਤਿਗੁਰੋ ਤੁਸਾਂ ਨੂੰ ਫੱਬਦੀ ਨਹੀਂ ਚਿੱਟੀ ਪਹਿਰ ਲੌ ਅਰਜ਼ ਸੁਨਾ ਲਈ ।*
*ਓਹਦਾ ਵੇਖ ਪਰੇਮ ਕਰਤਾਰ ਸਿੰਘਾ ਚੁਕ ਓਹ ਪੁਸ਼ਾਕ ਹੀ ਪਾ ਲਈ ।*

***ਸ੍ਰੀ ਦਸ਼ਮੇਸ਼ ਜੀ ਨੇ ਨੀਲੀ ਪੁਸ਼ਾਕ ਫੂਕਨੀ ਤੇ ਮਾਨ ਸਿੰਘ ਨੂੰ ਬਖਸ਼ਸ਼ :***

*ਕੇਸ ਹਰੇ ਕਰਦੇ ਚੋਜੀ ਸਤਿਗੁਰੂ ਜੀ ਚਲ ਪਾਸ ਅੰਗੀਠੇ ਦੇ ਜਾਂਵਦੇ ਨੇ ।*
*ਲੀਰਾਂ ਕਰਕੇ ਨੀਲੀ ਪੁਸ਼ਾਕ ਦੀਆਂ ਅੱਗ ਦੇ ਪਾ ਜਲਾਂਵਦੇ ਨੇ ।*
*ਨਾਲੇ ਫੂਕਦੇ ਜਾਂਦੇ ਪੁਸ਼ਾਕ ਤਾਈਂ ਨਾਲੇ ਤੁਕ ਏਹ ਪੜ੍ਹ ਸੁਨਾਂਵਦੇ ਨੇ ।*
*ਯਥਾ - ਨੀਲ ਬਸਤਰ ਲੈ ਕਪੜੇ ਫਾੜੇ ਤੁਰਕ ਪਠਾਨੀ ਅਮਲ ਗਿਆ ।*
*ਸੁਣ ਕੌਲ ਜੀ ਨੇ ਪਾਸੋਂ ਟੋਕ ਕੀਤੀ ਸ਼ਬਦ ਉਲਟਨੇ ਕਿਸ ਤਰ੍ਹਾਂ ਭਾਂਵਦੇ ਨੇ ।*
*ਰਾਮ ਰਾਏ ਨੇ ਤੁਕ ਉਲਟਾਈ ਹੈਸੀ ਗੁਰ ਓਸ ਨੂੰ ਮੁਖ ਨ ਲਾਂਵਦੇ ਨੇ ।*
*ਤੁਸਾਂ 'ਪਹਿਰੇ' ਦੇ ਥਾਂ 'ਫਾੜੇ' ਆਖਯਾ ਏ 'ਗਯਾ' ਕਿਆ ਭੀ ਉਲਟ ਦਿਸਾਂਵਦੇ ਨੇ ।*
*ਸ਼ਬਦ ਉਲਟਿਆ ਵਾਰ ਪਰਵਾਰ ਸਾਰਾ, ਸ੍ਰੀ ਕਲਗੀਧਰ ਬਤਾਂਵਦੇ ਨੇ ।*
*ਸ਼ਬਦ ਉਲਟੇ ਬਿਨਾਂ ਕਰਤਾਰ ਸਿੰਘਾ ਕਾਬੂ ਤੁਰਕ ਨ ਕਿਸੇ ਦੇ ਆਂਵਦੇ ਨੇ ।*

ਹੰਸ ਰਾਮ - ਦਸਮੇਸ਼ ਕਵੀ

*ਬਨ ਟੂੱਟਤ ਗਿਰਿ ਫਟਤ ਧੀਰਜ ਸੁ ਧਰਨਿ ਤਨ.*
*ਦਿੱਗਜ ਦਿਗ ਕਲਮ ਲਿਤ ਹਲਤ ਤਲ ਸ਼ੇਸ਼ ਨਾਗ ਮਨ,*
*ਉਡਤ ਰੇਨੁ ਹਯ ਖੁਰਨ ਸੁਰ ਬਰ ਕਹੂੰ ਲੁੱਕ ਗਯ,*
*ਭਭੀਸ਼ਨ ਭਰ ਹਰਤ ਮੁੰਦ ਗਢ ਦਵਾਰ ਦੁਟਤ ਭਯ,*
*ਕਰ ਗਹਿ ਕ੍ਰਿਪਾਣ ਗੋਬਿੰਦ ਗੁਰੁ ਜਬ ਸਲੋਹ ਪਖਰ ਸਜਤ,*
*ਹਲ ਚਲਤ ਤਿਹੂੰ ਪਰ ਚਕ੍ਰਵੈ ਘਰਨਿ ਛਾਡ ਘਰ ਤੇ ਭਜਤ ।*

******************

*ਬਣ ਟੁੱਟ ਜਾਂਦੇ ਹਨ, ਪਹਾੜ ਫੱਟ ਜਾਂਦੇ ਹਨ, ਧਰਤੀ ਦਾ ਧੀਰਜ ਡਾਵਾਂ ਡੋਲ ਹੋ ਜਾਂਦਾ ਹੈ ,*
*ਐਰਾਵਤ ਹਾਥੀ ਜੋ ਧਰਤੀ ਨੂੰ ਥੰਮ ਕੇ ਰਖਦੇ ਹਨ - ਡੋਲਣ ਲਗ ਜਾਂਦੇ ਹਨ ਅਤੇ ਸ਼ੇਸ਼ ਨਾਗ ਦਾ ਫਣ ਮੁਚਕਣ ਲੱਗ ਜਾਂਦਾ ਹੈ,*
*ਨੱਠਦੇ ਹੋਏ ਘੋੜਿਆਂ ਦੀ ਧੂੜ ਨਾਲ ਅਕਾਸ਼ ਵਿਚ ਸੂਰਜ ਛਿਪ ਜਾਂਦਾ ਹੈ,*
*ਭਭੀਸ਼ਨ ਨੂੰ ਜਿਸ ਗੁਫਾ ਵਿਚ ਰਾਵਣ ਨੇ ਇਕ ਵੱਡਾ ਪੱਥਰ ਰੱਖ ਕੇ ਬੰਦ ਕੀਤਾ ਸੀ, ਓਹ ਪੱਥਰ ਟੁਕੜੇ ਟੁਕੜੇ ਹੋ ਜਾਂਦਾ ਹੈ,*
*ਜਦੋਂ ਗੁਰੂ ਗੋਬਿੰਦ ਸਿੰਘ ਜੀ ਆਪਣੀ ਮਿਆਨ ਵਿਚੋਂ ਤਲਵਾਰ ਖਿੱਚਦੇ ਹਨ,*
*ਧਰਤੀ ਆਪਣੀ ਚਾਲ ਦਾ ਚੱਕਰ ਜੋ ਸੂਰਜ ਦੁਆਲੇ ਕਰਦੀ ਹੈ, ਓਹ ਭੁੱਲ ਜਾਂਦੀ ਹੈ ।*



*ਅੰਮ੍ਰਿਤ ਬਾਰੇ ਇਹ ਖੋਜ ਭਰਪੂਰ ਲੇਖ ਚਕ੍ਰਵਰਤੀ ਜੀ ਦੀ ਇਤਿਹਾਸਕਾਰਾਂ ਨੂੰ ਇਕ ਵਡਮੁਲੀ ਦੇਣ ਹੈ । ਆਪ ਜੀ ਨੇ ਨਿਰਪੱਖਤਾ ਨਾਲ ਪੰਥ ਦੇ ਉਘੇ ਲਿਖਾਰੀਆਂ ਦੇ ਹਵਾਲੇ ਦੇਕੇ ਇਸ ਲੇਖ ਨੂੰ ਪ੍ਰਮਾਣਿਕਤਾ ਪ੍ਰਦਾਨ ਕੀਤੀ ਹੈ ।*

*ਸੰਪਾਦਕ*

# ਖੰਡੇ ਦਾ ਅੰਮ੍ਰਿਤ ਕਿਸ ਨੇ ਬਣਾਇਆ ?

*ਸੰਤ ਇੰਦਰ ਸਿੰਘ ਚਕ੍ਰਵਰਤੀ*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਭਾਰਤ ਰੱਖਕ ਦੁਸ਼ਟ ਦਮਨ ਪਾਤਸ਼ਾਹ ਦੇ ਸਮੇਂ ਵਿਚ ਵੀ ਬ੍ਰਾਹਮਣੀ ਮਤ ਦਾ ਕਾਫੀ ਅਸਰ ਤੇ ਪ੍ਰਭਾਵ ਸੀ । ਪੁਰਾਤਨ ਪੰਥ ਪ੍ਰਕਾਸ਼ ਦਾ ਕਰਤਾ ਭਾਈ ਰਤਨ ਸਿੰਘ 'ਭੰਗੂ' ਜਿਸਦੇ ਪੰਥ ਪ੍ਰਕਾਸ਼ ਨੂੰ ਸਹੀ ਮੰਨਿਆ ਜਾਂਦਾ ਹੈ ਅਤੇ ਜਿਸ ਨੂੰ ਨਾ ਕੇਵਲ ਸੰਪਾਦਤ ਕਰਕੇ ਬਲਕਿ ਬਹੁਤ ਕੁਝ ਕਟ ਵਢ ਕਰਕੇ ਭਾਈ ਵਜ਼ੀਰ ਸਿੰਘ ਜੀ ਦੇ ਪਰੈਸ 'ਵਜ਼ੀਰ ਹਿੰਦ ਪਰੈਸ' ਅੰਮ੍ਰਿਤਸਰ ਨੇ ਛਾਪਿਆ ਹੈ, ਜਿਸ ਦੇ ਸੰਪਾਦਕ ਜੀ ਲਿਖਦੇ ਹਨ ਕਿ -"ਅਰ ਕਈ ਥਾਈਂ ਇਸ ਕਾਹਲੀ ਕਰਕੇ ਅਰ ਟਾਂਵੇ ਥਾਂਈ ਆਖਯੇਪਕ ਦੇ ਆਭਾਸ ਪੈਣ ਕਰਕੇ ਇਹ ਦਰੁਸਤੀ ਦਾ ਮਹੁਤਾਜ ਸੀ । ਪਰ ਅਸਾਂ ਆਪਣੀ ਵਲੋਂ ਪੂਰਾ ਯਤਨ ਕੀਤਾ ਹੈ ਕਿ ਸੁਧਾਈ ਪੂਰੀ ਹੋਵੇ ।" 'ਵਿਥਿਆ' ਅੰਕ (ਚ) ਛਾਪ ਪਹਿਲੀ ਮਾਰਚ ੧੯੧੪ ਜਿਸਦੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਆਪਣੇ ਵਲੋਂ ਸਿੰਘ ਸਭਾ ਦੇ ਖਿਆਲ ਅਨੁਸਾਰ ਪੂਰੀ ਸੁਧਾਈ ਕੀਤੀ ਹੈ । ਆਖਯੇਪਕ ਭਾਵ ਵਾਧੂ ਜਾਂ ਨਕਲੀ ਆਭਾਸ ਦੂਰ ਕਰ ਦਿਤਾ ਹੈ ਪਰ ਜੋ ਓਨ੍ਹਾਂ ਸਹੀ ਕਰ ਕੇ ਮੰਨਿਆ ਹੈ ਉਸ ਵਿਚ ਹੋਰ ਬ੍ਰਾਹਮਣੀ ਮਤ ਦਾ ਗ਼ਲਬਾ ਤਾਂ ਕਿਤੇ ਰਿਹਾ ਖਾਲਸਾ ਪੰਥ ਦੀ ਸਾਜਨਾ ਸਮੇ ਦੁਸ਼ਟ ਦਮਨ ਦਸ਼ਮੇਸ਼ ਸਵਾਮੀ ਜੀ ਵੀ ਉਸਤੋਂ ਉਪਰ ਨਹੀਂ ਉਠ ਸਕੇ ਅਤੇ ਉਹ ਵੀ ਖਾਲਸਾ ਪੰਥ ਦੀ ਸਾਜਨਾ ਪੰਡਤ ਤੇ ਜੋਤਸ਼ੀ ਸੱਦ ਕੇ ਮਹੂਰਤ ਕਢਾ ਕੇ ਹੀ ਕਰਦੇ ਹਨ :-

*ਇਤਨੀ ਬਾਤ ਬਿਚਾਰ ਕਰ, ਹੁਤੀ ਬਾਤ ਲਈ ਚੀਨ ।*
*ਸਤਿਗੁਰੂ ਬਹਿ ਸ੍ਰੀ ਕੇਸ ਗੁੜ , ਉਦਮ ਸੋਊ ਕੀਨ ।੩੭।*
*ਸੱਦ ਪੰਡਤ ਬਡ ਜੋਤਕੀ , ਮਹੂਰਤ ਖੂਬ ਕਢਾਏ ।*
*ਖੜੇ ਕੀਏ ਭੁਜੰਗੀ ਛਾਂਟ ਪੰਜ, ਪੰਜੇ ਜਾਤ ਗਿਣਾਇ ।੩੮।*

*(ਪ੍ਰਾਚੀਨ ਪੰਥ ਪ੍ਰਕਾਸ਼ ਪੰਨਾ ੩੯)*

ਜਦ ਸਰੰਬ ਕਲਾ ਸਮਰੱਥ ਗੁਰੂ ਦੇਵ ਜੀ ਵੀ ਪੰਡਤ ਤੇ ਬਡਜੋਤਕੀ-ਜੋਤਸ਼ੀ ਸਦਕੇ ਮਹੂਰਤ ਕਢਾ ਕੇ ਹੀ ਖਾਲਸਾ ਪੰਥ ਦੀ ਸਾਜਨਾ ਕਰਦੇ ਹਨ ਤਦ ਹੋਰ ਆਮ ਸਿੱਖ ਤੇ ਜੋ ਪੌਰਾਣਕ ਪ੍ਰਭਾਵ ਸੀ ਤੇ ਅਜ ਵੀ ਨਾਮਧਾਰੀਆਂ ਤੋਂ ਬਿਨਾਂ ਬਾਕੀ ਸਿੱਖਾਂ ਵਿਚ ਹੈ ਉਸ ਨੂੰ ਅੱਖ ਪ੍ਰੋਖੇ ਨਹੀਂ ਕੀਤਾ ਜਾ ਸਕਦਾ । ਸੁਖ !

ਅੱਜ ਮੇਰਾ ਵਿਸ਼ਾ ਇਹ ਨਹੀਂ, ਅੱਜ ਤੇ ਮੈਂ ਕੇਵਲ ਏਹੀ ਦਸਣਾ ਹੈ ਕਿ ਅੰਮ੍ਰਿਤ ਦੀ ਜੋ ਮਰਯਾਦਾ ਅਜ ਦੇ ਸਮੇਂ ਪ੍ਰਚੱਲਤ ਹੈ, ਇਸਦੀ ਕਾਇਮੀ ਕਰਨ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੀ ਹਨ । ਸ੍ਰੀ ਦਸਮੇਸ਼ ਸਵਾਮੀ ਜੀ ਦੀ ਤੇ ਅਜੋਕੀ ਮਰਯਾਦਾ ਵਿਚ ਬਹਤ ਫਰਕ ਹੈ । ਜਿਸਦਾ ਨਿਰਨਾ ਪੁਰਾਤਨ ਸਿੱਖ ਇਤਿਹਾਸਕਾਰਾਂ ਸਿੱਖ ਧਰਮ ਦੇ ਪੁਸਤਕਾਂ ਵਿਚ ਇੰਵ ਕੀਤਾ ਹੈ ।

੧. ਭਾਈ ਰਤਨ ਸਿੰਘ ਭੰਗੂ ਆਪ ਮੰਨਦੇ ਹਨ ਕਿ ਅਸੀਂ ਇਹ ਸਾਰਾ ਹਾਲ ਭਾਈ ਸੁਖਾ ਸਿੰਘ ਜੀ ਰਚਤ "ਗੁਰ ਬਿਲਾਸ" ਵਿਚੋਂ ਸੰਖੇਪ ਤੌਰ ਤੇ ਲੈਕੇ ਹੀ ਮਰੇ ਸਾਹਿਬ ਨੂੰ ਸੁਨਾਣ ਲਈ ਲਿਖਿਆ ਹੈ :-

*ਗੁਰ ਬਿਲਾਸ ਮਧ ਬਹੁ ਕਹੀ ।*
*ਕਹੀ ਚਾਹੀਯੈ ਜੋ ਉਸਤੇ ਰਹੀ ।*
*ਯਾਂਤੇ ਬਹੁਤ ਨ ਕਹੂੰ ਪਸਾਰਾ ।*
*ਬਹੁਤ ਪਸਾਰੈ ਹੋਇ ਗ੍ਰੰਥ ਭਾਰਾ ।*
*ਬਹੁਤ ਹੋਇ ਜਿਸ ਸੁਨਨੈ ਹੇਤ।*
*ਗੁਰ ਬਿਲਾਸ ਤੈ ਸੋ ਲਵੇ ਭੇਤ ।*

*(ਪ੍ਰਾਚੀਨ ਪੰਥ ਪ੍ਰਕਾਸ਼ ਪੰਨਾ ੪੯)*

ਇਸ ਲਈ ਅਸੀਂ ਵੀ ਸਭ ਤੋਂ ਪਹਿਲਾਂ ਗੁਰ ਬਿਲਾਸ ਦੀ ਹੀ ਗਵਾਹੀ ਪੇਸ਼ ਕਰਦੇ ਹਾਂ । ਗੁਰ ਬਿਲਾਸ ਸਭ ਤੋਂ ਪੁਰਾਤਨ ਪੁਸਤਕ ਹੈ, ਇਸਦੇ ਰਚਨਹਾਰ ਭਾਈ ਸੁਖਾ ਸਿੰਘ ਜੀ ਸ੍ਰੀ ਕੇਸਗੜ੍ਹ ਸਾਹਿਬ ਦੇ ਮਹੰਤ ਤੇ ਗ੍ਰੰਥੀ ਸ੍ਰੀ ਮਾਤਾ ਸਾਹਿਬ ਦੇਵਾਂ

ਜੀ ਦੇ ਹੁਕਮ ਨਾਲ ਰਹੇ ਹਨ ਅਤੇ ਜਿਨ੍ਹਾਂ ਉਸ ਸਮੇਂ ਦਾ ਹਾਲ ਡਿੱਠਾ ਸੀ ਤੇ ਵੇਖਣ ਵਾਲਿਆਂ ਤੋਂ ਸੁਣਿਆ ਸੀ । ਓਹਨਾਂ ਕੇਵਲ ਅੰਮ੍ਰਿਤ ਤਿਆਰ ਕਰਨਾ ਹੀ ਲਿਖਿਆ ਹੈ ਪਰ ਕਿਵੇਂ ਕੀਤਾ ਕਿਹੜੀ ਬਾਣੀ ਪੜ੍ਹੀ ਇਹ ਕੋਈ ਨਹੀਂ ਲਿਖਿਆ ।

*ਹੈਵ ਕਰ ਉਦਾਸ । ਖਾਲਸਾ ਪ੍ਰਗਾਸ । ਕਰਣਾ ਅਗਾਰ, ਸਤਿਗੁਰ ਦਯਾਰ ।*
*ਆਗਯਾ ਅਕਾਲ, ਮਾਨੀ ਬਿਸਾਲ । ਦੇਵੀ ਚਰਿਤ੍ਰ, ਉਰ ਧਰ ਬਚਿਤ੍ਰ ।*
*ਨਿਜ ਜੋਤ ਧਾਰ, ਕੀਨੋ ਦਯਾਰ । ਅਸਧੁਜ ਸੁ ਪੰਥ, ਦੈ ਸਰਬ ਸੰਥ ।*
*ਪੜ੍ਹ ਕਰ ਸੁਮੰਤ੍ਰ, ਨਾਨਾ ਇਕੰਤ੍ਰ । ਕਰ ਸੁਧ ਬੁਧ, ਭਯੋ ਪੂਰ ਸੁਧ ।*

ਰਾਮ ਕੁਇਰ ਬੁਢੇ ਸੁਮਤਿ ਯੋ ਮਾਤਾ ਜੀ ਤੀਰ ।ਨਖ ਸਿਖ ਕਥਾ ਦਯਾਲ ਕੀ ਬਰਨੀ ਸੁਖਦ ਸਰੀਰ ।

*ਤਾਤੇ ਮਾਤਾ ਆਨ ਕਰ ਦੀਸ ਪਤਾਸੇ ਡਾਰ । ਖੁਸ਼ੀ ਭਯੋ ਜਗਤੇਸ ਜੂ ਐਸੋ ਚਰਿਤ੍ਰ ਨਿਹਾਰ ।*
*ਇਹ ਮਾਤਾ ਕੀਨੇ ਉਪਕਾਰਾ । ਜਾਨ ਖਾਲਸਾ ਆਦਿ ਕੁਮਾਰਾ ।*
*ਅੰਮ੍ਰਤ ਸਤਿਗੁਰ ਕੀਅਸ ਤਿਆਰਾ । ਪੁਨ ਅਰਦਾਸ ਕਰੀ ਬਿਸਤਾਰਾ ।*
*ਠਾਂਢ ਭਏ ਸਭ ਕਮਰ ਛਕਾਈ । ਤਿਨ ਪਾਚਨ ਕੇ ਅੱਗ੍ਰ ਸੁ ਆਈ ।*
*ਪੜ੍ਹੈਂ ਸਲੋਕ ਮੁਖ ਅਮੀ ਪਿਆਵੈ । ਵਾਹਿਗੁਰੂ ਮੁਖ ਬੋਲ ਬੁਲਾਵੈ ।*
*(ਗੁਰ ਬਿਲਾਸ ਭਾਈ ਸੁਖਾ ਸਿੰਘ ਪੰਨਾ ੨੦੩)*

ਅੰਮ੍ਰਿਤ ਕਿਵੇਂ ਤਿਆਰ ਕੀਤਾ ਕਿਹੜੀ ਕਿਹੜੀ ਬਾਣੀ ਪੜ੍ਹੀ ਇਹ ਨਹੀਂ ਕੁਝ ਦਸਿਆ । ਹਾਂ ਏਨਾ ਜ਼ਰੂਰ ਪਤਾ ਲਗਦਾ ਹੈ ਕਿ ਦੇਵੀ ਚਰਿਤ੍ਰ ਪੜ੍ਹਿਆ, ਸ਼ਾਇਦ 'ਚੰਡੀ ਚਰਿਤ੍ਰ' ਤੇ 'ਚੰਡੀ ਦੀ ਵਾਰ' ਤੋਂ ਮੁਰਾਦ ਹੈ ?

ਇਸਤੋਂ ਦੂਜੀ ਗਵਾਹੀ ਕਵੀ ਸੈਨਾਪਤੀ ਰਚਿਤ 'ਦਸਮ ਗੁਰ ਸੋਭਾ' ਦੀ ਹੈ । ਜਿਸਦਾ ਸੰਪਾਦਨ ਅਕਾਲੀ ਕੌਰ ਸਿੰਘ ਜੀ ਨਿਹੰਗ ਜੋ ਪੱਕੇ ਸਿੰਘ ਸਭੀਏ ਅਤੇ ਚੀਫ ਖਾਲਸਾ ਦੀਵਾਨ ਦੇ ਪ੍ਰਤੀਨਿਧ ਸਨ, ਨੇ ਕੀਤਾ ਓਹ ਇਸਦੀ ਭੂਮਕਾ ਵਿਚ ਲਿਖਦੇ ਹਨ – " ਕੌਮ ਦੇ ਵਿਦਵਾਨ ਮੰਨਦੇ ਹਨ ਕਿ 'ਗੁਰ ਸੋਭਾ' ਦਸਮ ਪਾਤਸ਼ਾਹ ਜੀ ਦੇ ਸਮੇਂ ਦੀ ਰਚਨਾ ਹੈ..... ਇਤਨਾ ਤਾਂ ਨਿਰ ਵਿਵਾਦ ਮੰਨ ਸਕਦੇ ਹਾਂ ਕਿ ਇਸ ਗ੍ਰੰਥ ਦੀ ਰਚਨਾ ਕਰਨ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਹਜ਼ੂਰੀ ਸਿੱਖ (ਖਾਲਸਾ) ਕਵੀ ਸਨ ।" ਇਸ ਸੰਬਧੀ ਅਸੀਂ ਆਪਣੀ ਕੋਈ ਵੀ ਰਾਏ ਨਾ ਦੇਂਦੇ ਹੋਏ 'ਹਿਸਟਰੀ ਸੋਸਾਇਟੀ' ਦੇ ਮੁਖ ਪਤ੍ਰ 'ਇਤਿਹਾਸਕ ਪਤ੍ਰ' ਦੇ ਵਿਦਵਾਨ ਸ੍ਰ. ਰਣਧੀਰ ਸਿੰਘ ਜੀ ਰੀਸਰਚ ਸਕਾਲਰ ਦੀ ਲਿਖਤ ਦਾ ਹਵਾਲਾ ਦੇਕੇ ਹੀ ਬਸ ਕਰਦੇ ਹਾਂ –

" ਵੈਸਾਖੀ ਦੇ ਦਿਨ ਸੰਗਤ ਨੂੰ 'ਖਾਲਸਾ' ਬਣਾਕੇ ਖੰਡੇ ਦੀ ਪਹੁਲ ਦੇਣ ਦਾ ਪਤਾ ਪਹਿਲੇ ਪ੍ਰਥਮ ਕਵੀ ਸੈਨਾਪਤੀ 'ਖਾਲਸਾ' ਨੇ ਹੀ ਸਾਨੂੰ ਦਿਤਾ ਹੈ ਪਰ ਉਸਨੇ 'ਅੰਮ੍ਰਿਤ' ਤਿਆਰ ਕਰਨ ਦੀ ਵਿਧੀ ਵਰਨਣ ਨਹੀਂ ਕੀਤੀ । ਇਸ ਬਾਰੇ ਦਸਮ ਪਾਤਸ਼ਾਹ ਦੀ ਆਪਣੀ ਯਾ ਹਜ਼ੂਰ ਦੇ ਕਿਸੇ ਸਮਕਾਲੀ ਤੇ ਦਰਬਾਰੀ ਲਿਖਾਰੀ ਦੀ ਲਿਖਤ ਭੀ ਹਾਲ਼ਾਂ ਤਕ ਹੱਥ ਨਹੀਂ ਲਗੀ ।" ( ਇਤਿਹਾਸਕ ਪਤ੍ਰ ਵੈਸਾਖ, ਜੇਠ, ਹਾੜ, ਸੰ.੧੯੫੧ ਪੰਨਾ ੬ )

ਹੋਰ ਪ੍ਰਮਾਣਿਕ ਗਵਾਹੀ ਸ੍ਰੀ ਮਾਨ ਗਿਆਨੀ ਗਿਆਨ ਸਿੰਘ ਜੀ ਦੀ ਹੈ । ਗਿਆਨੀ ਜੀ ਦੀ ਹੀ ਓਹ ਮਹਾਨ ਹਸਤੀ ਹੈ ਜਿੰਨਾਂ ਨੇ ਸਿੱਖ ਇਤਿਹਾਸ ਨੂੰ 'ੳ' ਤੋਂ ਲੈਕੇ 'ੜ' ਤੀਕ ਕ੍ਰਮ ਬਧ ਕੀਤਾ । ਓਨਾਂ ਦੀ ਰਾਇ ਅੰਮ੍ਰਿਤ ਤਿਆਰ ਕਰਨ ਸਮੇਂ ਦੀ ਇਉਂ ਹੈ –

*ਬੀਰਨ ਕਾ ਬਾਨਾ ਕਰ ਜੰਗ ਕਾ ਮਹਾਨਾ ਲਖ,*
*ਕਟ ਮੈਂ ਕਛਹਿਰੇ ਅਚਹਿਰੇ ਧਰਾਇਕੇ ।*
*ਪੋਸ਼ਸ਼ ਉਢਾਇ ਕਰਵਾਰੈਂ ਗਰ ਪਾਇ ਦੋਊ,*
*ਹਾਥ ਜੁਰਵਾਇ ਗੁਰਮੰਤ੍ਰ ਜਪਾਇ ਕੈ ।*
*ਪਾਇ ਲੋਹ ਬਾਸਨ ਮੈ ਜਲ ਮੈ ਪਤਾਸੇ ਖੰਡਾ,*
*ਸੁਧ ਧਾਰ ਫੇਰ ਦੀਓ ਦੇਵੀ ਥਾ ਜੋ ਭਾਇਕੈ ।*
*ਪਾਚ ਪਾਚ ਪੌੜੀ ਪੜ ਜਪਜੀ ਔ ਜਾਪ ਜੀ ਕੀ,*
*ਦਸਹੂੰ ਸਵੱਯੇ ਪੁਨ ਚੌਪਈ ਅਲਾਇਕੈ ।*
*ਆਨੰਦ ਉਚਾਰ ਅਰਦਾਸ ਕਰਕੈ ਸੁਧਾਰ,*
*ਅੰਮ੍ਰਤ ਤਿਆਰ ਗੁਰ ਐਸ ਬਿਧ ਕੀਨੋ ਹੈ ।*

*ਪ੍ਰਥਮ ਕਰਦ ਸਾਥ ਆਪ ਗੁਰ ਨਾਥ ਲੀਓ*
*ਪਾਛੇ ਆਛੇ ਆਪ ਪਾਚ ਸਿਖਨ ਕੋ ਦੀਨੋ ਹੈ ।*
*ਪਾਂਚ ਪਾਂਚ ਅੰਚੁਰੀ ਪਿਲਾਈ ਫਤੇ ਬੁਲਵਾਈ*
*ਤਿਯੋਂ ਹੀ ਫਿਰ ਸਿਰ ਪਰ ਨੈਨਨ ਪੈ ਚੀਨ ਹੈ ।*
*ਬਾਕੀ ਏਕ ਪਿਲਵਾਇਓ ਭੇਦ ਹੈ ਨਸਾਇਓ*
*ਏਕ ਜਾਤ ਸਭ ਕੋ ਬਨਾਯੋ ਭਰਮ ਛੀਨੋ ਹੈ ।*

ਸ੍ਰੀ ਗਿਆਨੀ ਜੀ ਪੰਜ ਪੰਜ ਪੌੜੀਆਂ ਜਪ ਤੇ ਜਾਪ ਦੀਆਂ ਪੜ੍ਹੀਆਂ ਹੀ ਦਸਦੇ ਹਨ । ਏਥੇ ਵੀ ਅੰਮ੍ਰਿਤ ਤਿਆਰ ਖੰਡੇ ਦਾ ਨਹੀਂ ਹੋਇਆ ਸਗੋਂ ਕਰਦ ਦਾ ਹੀ ਹੋਇਆ ਹੈ । ਕਿਉਂਕਿ-
" ਖੰਡਾ ਸੁਧ ਧਾਰ ਫੇਰ ਦੀਓ ਦੇਵੀ ਥਾ ਜੋ ਭਾਇਕੈ ।" ਲੋਹੇ ਦੇ ਬਰਤਨ ਵਿਚ ਜਲ ਤੇ ਪਤਾਸੇ ਪਾਇਕੇ ਓਹ ਖੰਡਾ ਫੇਰਿਆ ਜੋ ਦੇਵੀ ਨੇ ਦਿਤਾ ਸੀ । ਪਰ ਗਿਆਨੀ ਜੀ ਆਪਣਾ ਲਿਖਿਆ ਆਪ ਹੀ ਭੁਲ ਗਏ ਹਨ ਕਿ ਦੇਵੀ ਖੰਡਾ ਨਹੀਂ ਸਗੋਂ ਕਰਦ ਦਿਤੀ ਸੀ । ਕਿਉਂਕਿ ਪਿਛੇ ਆਪ ਸਾਫ ਲਿਖ ਆਏ ਹਨ ਕਿ :-

*ਪੁਨ ਇਕ ਲਘੁ ਕਿਰਪਾਨ ਦੈ*
*ਭਈ ਲੋਪ ਜਗ ਮਾਤ ।*
*ਸਤਿਗੁਰ ਪੁਰੀ ਅਨੰਦ ਮੈਂ*
*ਆਏ ਫਿਰ ਬਖ਼ਯਾਤ ।*
*(ਪੰਥ ਪ੍ਰਕਾਸ਼ ਪੰਨਾ ੧੫੩)*

ਸ੍ਰੀ ਦਸਮੇਸ਼ ਜੀ ਨੇ ਕਰਦ ਦਾ ਅੰਮ੍ਰਿਤ ਹੀ ਤਿਆਰ ਕੀਤਾ, ਜਿਸ ਵਿਚ ਨਾ ਪੂਰਾ 'ਜਪ' ਪੜ੍ਹਿਆ ਨਾ 'ਜਾਪ' ਸਗੋਂ ਪੰਜ ਪੰਜ ਪੌੜੀਆਂ ਪੜਕੇ ਹੀ ਤਿਆਰ ਕਰ ਲਿਆ । ਫਿਰ 'ਪ੍ਰਥਮ ਕਰਦ ਸਾਥ ਆਪ ਗੁਰ ਨਾਥ ਲੀਓ' ਉਸੇ ਕਰਦ ਨਾਲ ਜੋ ਦੇਵੀ ਨੇ ਦਿਤੀ ਸੀ ਅਤੇ ਜਿਸ ਨਾਲ ਅੰਮ੍ਰਿਤ ਤਿਆਰ ਕੀਤਾ ਸੀ ।

ਇਹ ਸਤਰਾਂ ਲਿਖਣ ਤੋਂ ਮੇਰੀ ਮੁਰਾਦ ਇਹ ਨਹੀਂ ਕਿ ਓਹ ਅੰਮ੍ਰਿਤ ਨਹੀਂ ਸੀ । ਇਹ ਦਸਮੇਸ਼ ਸਵਾਮੀ ਦੀ ਰਜ਼ਾ ਸੀ ਓਹ ਅੰਮ੍ਰਿਤ ਦੇ ਦਾਤੇ ਸਨ ਓਨਾਂ ਦਾ ਨਾਮ ਹੀ ਅੰਮ੍ਰਿਤ ਹੈ, ਮੇਰਾ ਭਾਵ ਤਾਂ ਇਹ ਹੈ ਕਿ ਅਜੋਕੀ ਜੋ ਅੰਮ੍ਰਿਤ ਦੀ ਮਰਯਾਦਾ ਹੈ ਇਸਦੇ ਪ੍ਰਚੱਲਤ ਕਰਨ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੀ ਹਨ ।

" ਇਤਿਹਾਸਕ ਪੱਤ੍ਰ " ਦਾ ਵਿਦਵਾਨ ਸੰਪਾਦਕ ਲਿਖਦਾ ਹੈ ਕਿ - (੧) ਸੈਨਾਪਤਿ ਤੋਂ ਚਾਲੀ ਕੁ ਸਾਲ ਬ੍ਹਾਦ ਸੰਮਤ ੧੮੦੮ ਬਿਕ੍ਰਮੀ ਵਿਚ 'ਸ੍ਰੀ ਗੁਰ ਸੋਭਾ' ਦਾ ਹੀ ਆਸਰਾ ਲੈਕੇ ਭਾਈ ਕੁਇਰ ਸਿੰਘ 'ਕਲਾਲ' ਨੇ 'ਗੁਰ ਬਿਲਾਸ' ਗ੍ਰੰਥ ਰਚਿਆ ਹੈ । ਪਰ ਕਥਾ ਭਾਈ ਮਨੀ ਸਿੰਘ ਜੀ 'ਸ਼ਹੀਦ' ਦੇ ਮੁਖਾਰਬਿੰਦ ਤੋਂ ਕਰਵਾਈ ਹੈ, ਇਸ ਗ੍ਰੰਥ ਦੇ ਨੌਂਵੇਂ ਅਧਿਆ ਵਿਚ 'ਸੀਸ ਭੇਟ' ਪ੍ਰਸੰਗ ਤੋਂ ਬ੍ਹਾਦ ਲਿਖਿਆ ਹੈ -

*ਦੋਹਰਾ -*

*ਉਤੇ ਲੋਕ ਜੋ ਭਾਖਈ ਇਤ ਪ੍ਰਭ ਯਾ ਬਿਧਿ ਠਾਨ ।*
*ਨਿਕਸੇ ਤੰਬੂ ਤਾਹ ਤੇ ਸੰਗ ਸਿਖ ਸੁਖ ਮਾਨ ।੨੩।*
*ਸਵੈਯਾ -*
*ਤਾਂ ਕਰ ਸੌਂ ਕਰ ਧਾਰ ਅਏ ਪੁਨਿ*
*ਬੈਠ ਸਿੰਘਾਸਨ ਕੌਤਕ ਹੇਰੇ ।*
*ਧਨ ਧੰਨ ਕਰੈ ਨਰ ਨਾਰ ਤਬੈ*
*ਪੁਨਿ ਭੂਖਨ ਅਨਿਕ ਦਏ ਤਿਹ ਕੇਰੇ ।*
*ਕੋਰ-ਮਯਾ੧ ਕਰ ਆਪ ਸਮਾਨ*
*ਕਰੇ ਤਬ ਹੀ ਅਤਿ ਸੁੰਦਰ ਚੇਰੇ ।*
*ਸਰਤਾ ਜਲ੨ ਲੀਨ ਅਛੂਤ ਮੰਗਾਇਕੈ*
*ਪਾਤ੍ਰ-ਲੋਹ ਮੈ ਤਾ ਪ੍ਰਭ ਬੇਰੇ ।*
*ਠਾਢੇ ਹੈ ਆਪ ਭਏ ਸੁ ਸਵੇਰੇ ।*
*ਅਸ ਕੌਤਕ ਵੇਖ ਸੁ ਸਾਹਿਬ ਕੋ ਬਿਪ*
*'ਰਾਮ ਕ੍ਰਿਪਾ'੩ ਬਿਧਿ ਯਾ ਲਖ ਪਾਈ ।*

*ਮਾਤਾ ਕੇ ਤੀਰ ਗਯੋ ਤਬ ਧਾਇਕੈ*
*ਛੋਰਖ ਕਥਾ ਨਖ-ਸਿਖ ਸੁਨਾਈ ।*
*ਖਾਲਸ ਪੰਥ ਕੋ ਆਦ ਰੁ ਅੰਤ ਸੁ*
*ਯਾ ਬਿਧਿ ਕੋ ਸੁਨਿ ਮਾਤ ਸੁ ਆਈ ।*
*ਤਾਸ ਮੈਂ ਆਨ ਪਤਾਸੇ ਡਰੇ ਗਨ*
*ਪੇਖੇ ਸੁ ਮਹਲ ੫ ਕੋ ਬਾਤ ਅਲਾਈ ।*
*ਤਾਤਈ ਅਰ ਮਾਤ ਕੀ ਅੰਸ ਭਈ ਅਬ*
*ਯਾ ਕਰ ਹੇਤ ਭਵੈ ਨਿਜ ਮਾਈ ।*
*ਪ੍ਰੇਮ ਪਤਾਸੇ ਡਰੇ ਅਬ ਮਾਤ ਨੇ*
*ਯੌਂ ਅਤਿ ਸੰਗਤਿ ਮੋਦ ਧਰਾਈ ।*
*'ਧੰਨ ਧੰਨ' ਕਹੈਂ ਸਭ ਜਨ ਮਾਤ ਕੋ*
*'ਮਾਤਾ ਕੀਯੋ ਉਪਕਾਰ !' ਗਨਾਈ ।*
*ਜਲ ਥਲ ਮੈਂ ਜੋਤਿ ਬਿਰਾਜਤ ਮਾਤ ਕੀ*
*ਯਾਹਿ ਕਥਾ ਸੁਨਕੈ ਚਿਤ ਚਾਈ ।੨੬।*

*ਦੋਹਰਾ--*
*'ਅੰਮ੍ਰਤ' ਗੁਰੂ ਤਿਆਰ ਕਰਿ ਕੈ ਅਰਦਾਸ ਕੀ ਰੀਤਿ ।*
*ਠਾਢੇ ਕਮਰ ਛਕਾਇਕੈ ਸਨਮੁਖ ਪੰਚ ਸੁਨੀਤ ।੨੭।*

( ੧. ਕਨਖੀ, ਕ੍ਰਿਪਾ-ਕਟਾਖ, ਮਿਹਰ ਦੀ ਨਜ਼ਰ । ੨. ਨਦੀ ਦਾ ਜਲ । ੩. ਭਾਈ ਸੁਖਾ ਸਿੰਘ ਨੇ 'ਕ੍ਰਿਪਾ ਰਾਮ' ਬ੍ਰਾਹਮਣ ਦੀ ਥਾਂ ਇਹ ਭਲ ਭਾਈ ਰਾਮ ਕੁਇਰ ਜੀ ਨੂੰ ਦੇਣੀ ਉਚਿਤ ਸਮਝੀ ਹੈ । ੪. ਖੋਲਕੇ, ਵਿਸਥਾਰ ਨਾਲ - ਦੋਹਰਾ - 'ਰਾਮ ਕੋਇਰ' ਬੂਢੇ ਸੁਮਤਿ ਯੋ ਮਾਤਾ ਜੀ ਤੀਰ । ਨਖ ਸਿਖ ਕਥਾ ਦਿਯਾਲ ਕੀ ਬਰਨੀ ਸੁਖਦ ਸਰੀਰ ।੩੭। ੫. ਗੁਰੂ ਜੀ ਨੇ ਆਪਣੀ ਘਰ ਦੀ ਮਾਤਾ ਜੀਤੋ ਜੀ ਨੂੰ ਆਈ ਵੇਖ । ੬. ਪਿਤਾ ।)

ਯਾਨੀ ਸਿਰਫ ਏਨਾ ਹੀ ਦਸਿਆ ਹੈ ਕਿ ਲੋਹੇ ਦੇ ਬਾਟੇ ਵਿਚ ਨਦੀ ਦਾ ਸੁਚਾ ਜਲ ਮੰਗਵਾਇਆ । ਉਸ ਉਤੇ ਗੁਰੂ ਸਾਹਿਬ ਖੁਦ ਚੁਪ ਚਾਪ (ਉਦਾਸ ਬਿਰਤੀ ਵਿਚ) ਖੜੋਤੇ ਮੰਤ੍ਰ ਪੜ੍ਹਨ ਲਗੇ । ਮਾਤਾ ਜੀ ਨੇ ਘਰੋਂ ਪਤਾਸੇ ਲਿਆਕੇ ਉਸ ਬਾਟੇ ਵਿਚ ਪਾ ਦਿਤੇ । ਇਉਂ ਮਿੱਠਤ "ਅੰਮ੍ਰਿਤ" ਤਿਆਰ ਹੋ ਗਿਆ ।

(੨) ਇਸਤੋਂ ਬਾਦ ਨੇੜੇ ਦੇ ਲਿਖਾਰੀ ਬਾਬਾ ਸਰੂਪ ਦਾਸ 'ਭਲੇ' ਹਨ । ਆਪਨੇ ਸੰਮਤ ੧੯੩੩/੩੪ ਬਿ: ਵਿਚ 'ਮਹਿਮਾ ਪ੍ਰਕਾਸ਼' ਗ੍ਰੰਥ ਰਚਿਆ ਹੈ । ਜਿਸ ਵਿਚ ਮਸੰਦਾ ਦੀ ਸੋਧ, ਤੇ ਸੰਗਤ ਨੂੰ 'ਖਾਲਸਾ' ਕਰਨ ਦਾ ਪ੍ਰਸੰਗ ੨੨੧ ਵੀਂ ਸਾਖੀ 'ਚ ਲਿਖਿਆ ਹੈ ਅਰ ਖੰਡੇ ਦੀ 'ਪਹੁਲ' ਦੀ ੨੨੬ ਵੀਂ ਸਾਖੀ ਵਿਚ ਆਪ ਲਿਖਦੇ ਹਨ -

ਦੋਹਰਾ -
*ਨਵਤਨ ਪੰਥ ਮਿਰਜਾਦ ਧਰਿ ਕਰੈ ਕਲਕੀ-ਧਰਮ ਪ੍ਰਕਾਸ਼ ।*
*ਸਸਿ ਕੇਸ ਨੀਲੰਬਰੀ ਸਿੰਘ ਸੰਗ੍ਯਿਆ੧ ਤੇਜ ਨਿਵਾਸ ।੧।*

ਚੌਪਈ -
*ਇਕ ਤਸਟਾ ਚਮਚਾ ਲੋਹਹ ਮੰਗਾਇਆ ।*
*ਤਾਂ ਮੈਂ ਖੰਡੇ ਇਸਨਾਨ ਕਰਾਇਆ ।*
*'ਖੰਡੇ ਕੀ ਪਹੁਲ' ਭਈ ਤਿਆਰ ।*
*ਤਬ ਸਿਖ ਮੁਖੀਏ ਪ੍ਰਭ ਲਏ ਹਕਾਰ ।੨।*
*ਨਿਜ ਚਰਨ ਪਖਾਰ੩ ਗਗਰੇ ਮੋ ਧਰਾ ।*
*ਕਰ ਬੰਦ ਲਖੋਟਾ ਮੁਹਰਬ ਮੁਖ ਕਰਾ ।*
*ਸਤ ਰੁਦ੍ਰ ੫ ਮਾਂਹਿ ਅਮਾਨ ਧਰਾਇਆ ।*
*'ਖੰਡੇ ਕੀ ਪਹੁਲ' ਹੁਕਮ ਕਰਾਇਆ ।੩।*
*ਤਬ ਪਾਚ ਚਮਚਾ ਮਹਾਂ ਤੇਜ ਧਰ ਪੀਆ ।*
*ਜਿਮ ਅਗਸਤ ਆਚਮਨ ਕੀਆ ।*

*ਪੁਨ ਪਾਹੁਲ ਦੇਨ ਸਿਖਨ ਕੋ ਲਾਗੇ ।*
*ਤਬ ਕਹਾ ਮਾਤਾ ਸੰਗਤਿ ਸੁਖ ਪਾਗੇ ।੭।*
*ਅਬਹੀ ਤੇਜ ਨ ਸਕੇ ਸਹਾਰ ।*
*ਕਰ ਕਿਰਪਾ ਅਵਰ ਕੁਛ ਹੋਇ ਉਪਚਾਰ ।*
*ਤਬ ਸਤਿਗੁਰ ਮਿਸਰੀ ਲਈ ਮੰਗਾਇ ।*
*ਪੀਸਾਇ ਤਸਟੇ ਮੋ ਦੀਨੀ ਪਾਇ ।੮।*

(੧. ਨਾਮ । ੨. ਬਾਟਾ ਤੇ ਚਮਚਾ ਸਰਬ ਲੋਹੇ ਦਾ । ੩. ਗਾਗਰ । ੪. ਲਾਖ ਦੀ ਮੁਹਰ (ਗਾਗਰ ਦੇ ਮੂੰਹ ਤੇ ਲਾਕੇ) ੫. ਕਿਰਿਆ ।)

(੩) ਬਾਬਾ ਭੱਲਾ ਸਾਹਿਬ ਦੇ ਸਮਕਾਲੀ ਹੀ ਭਾਈ ਕੇਸਰ ਸਿੰਘ 'ਛਿੱਬਰ' ਹਨ । ਉਹ ਚੂੰਕਿ ਮਾਮਾ ਕਿਰ-ਪਾਲ ਸਿੰਘ ਜੀ ਰਾਹੀਂ ਮਾਤਾ ਸਾਹਿਬਾਂ ਵਲੋਂ 'ਸ੍ਰੀ ਹਰਿ ਮੰਦਰ ਸਾਹਿਬ' ਅੰਮ੍ਰਿਤਸਰ ਦੇ ਥਾਪੇ ਗਏ ਪਹਿਲੇ ਦਰੋਗੇ ਭਾਈ ਗੁਰਬਖਸ਼ ਸਿੰਘ 'ਛਿੱਬਰ' ਦੇ ਪੁਤਰ ਹਨ । ਇਸ ਲਈ ਉਨਾਂ ਦੀ ਗੱਲ ਕੁਝ ਵਧੇਰੇ ਇਤਬਾਰ ਜੋਗ ਮੰਨਣੀ ਪੈਂਦੀ ਹੈ । ਭਾਈ ਸਾਹਿਬ ਫੁਰਮਾਉਂਦੇ ਹਨ :-

*" ਸੰਮਤ ਸਤਾਰਾ ਸੈ ਚਉਰੰਜਾ ਭਏ । ਦਿਨ ਚੇਤ੍ਰ ਦੇ ਅਠਾਈ ਬਾਕੀ ਰਹੇ ਦਿਨ ਤ੍ਰੈ ਗੁਜਰੇ ਚੌਪਾ ਸਿੰਘ ਬੁਲਾਇਆ । ਦਰਬਾਰ ਲਗਾ ਹੋਇਆ । ਦੀਵਾਨ ਦੋਨੋ ਪਾਸ ਬਿਠਾਇਆ ।੩੧੬।*

ਬਚਨ ਕੀਤਾ -

*" ਕਟੋਰਾ ਜਲ ਦਾ ਸੁਚੇਤ ਕਰ ਲੈ ਆਉ।*
*ਲੈ ਆਇਆ -*
*ਦਿਤੀ ਕਰਦ ਕਹਿਆ "ਹਿਲਾਉ" ।*
*'ਜਪੁ' ਅਤੇ -*
*'ਅਨੰਦ' ਰਸਨੀ ਕਰ ਉਚਾਰ ।*
*ਤਾਂ ਦੀਵਾਨ - "ਸਾਹਿਬ ਚੰਦ"*
*ਹਥ ਜੋੜ ਖਲੋਤਾ ਵਿਚ ਦਰਬਾਰ । ੩੧੭।*
*ਕਹਿਆ :- " ਗਰੀਬ ਨਿਵਾਜ਼ !"*
*' ਵਿਚ ਮਿਠਾ ਪਵੈ, ਤਾਂ ਬਣੇ ਸੁਆਦ ।'*
*ਬਚਨ ਕੀਤਾ :-*
*" ਲੈ ਆਉ ਧਰਮ ਚੰਦਾ ! ਪਤਾਸੇ ਪ੍ਰਸਾਦ ।"*
*ਪਤਾਸੇ ਪਾਏ ਅਤੇ ਕਰਦ ਹਿਲਾਈ ।*
*ਨਾਉ ਧਰਿਆ 'ਪਾਹੁਲ' ਇਹ ਪਾਹੁ ਲਗਾਈ ।੩੧੮।*

*( ਇਤਿਹਾਸਕ ਪੱਤ੍ਰ ਪੰ. ੯-੧੦ )*

ਏਥੇ ਭਾਈ ਕੋਇਰ ਸਿੰਘ ਜੀ, ਆਪਣੇ ਵਡੇਰੇ ਚੌਪਾ ਸਿੰਘ ਤੋਂ ਕਰਦ ਜਲ ਵਿਚ ਹਲਵਾਇ ਕੇ 'ਜਪ' ਤੇ 'ਅਨੰਦ' ਪੜ੍ਹਕੇ ਹੀ ਪਹੁਲ ਤਿਆਰ ਕਰਨ ਦੀ ਸਾਖ ਭਰਦੇ ਹਨ । ਇਸਤੋਂ ਅੱਗੇ ਇਤਿਹਾਸਕ ਪੱਤ੍ਰ ਦੇ ਸੰਪਾਦਕ ਜੀ ਲਿਖਦੇ ਹਨ :-

੪. ਕਵਿ ਸੈਨਾ ਪਤਿ ਤੇ ਭਾਈ ਕੁਇਰ ਸਿੰਘ ਦੇ ਪਾਏ ਪੂਰਨਿਆਂ ਤੇ ਚਲਦਿਆ ਸੰਮਤ ੧੮੫੪ ਬਿ: ਵਿਖੇ ਤਖਤ ਸ੍ਰੀ ਕੇਸ ਗੜ੍ਹ ਦੇ ਗ੍ਰੰਥੀ ਭਾਈ ਸੁਖਾ ਸਿੰਘ ਨੇ, 'ਗੁਰ ਬਿਲਾਸ ਪਾ:੧੦' ਰਚਿਆ ਹੈ ਅਰ ਗਿਆਰਵੇਂ ਅਧਿਆ ਵਿਚ ੨੯ਵੇਂ ਛੰਦ ਤੋਂ ੪੧ਵੇਂ ਤਕ ਭਾਈ ਕੁਇਰ ਸਿੰਘ ਦੇ ਬਿਆਨ ਦੀ ਹੀ ਤਸਦੀਕ ਕੀਤੀ ਹੈ ।

੫. ਭਾਈ ਸੁਖਾ ਸਿੰਘ ਹੁਰਾਂ ਦਾ ਹੀ ਸਮਕਾਲੀ ਹੈ ਖੁਸ਼ਵਕਤ ਰਾਇ 'ਵਕਾਇਆ ਨਿਗਾਰ' ਸਰਕਾਰ ਅੰਗਰੇਜ਼ੀ ਜਿਸਨੇ ਸਨ ੧੮੧੧ ਈ: (ਸੰਮਤ ੧੮੬੮ ਬਿ:) ਵਿਚ 'ਤਵਾਰੀਖ ਸਿਖਾਂ' (ਫਾਰਸੀ) ਲਿਖੀ ਹੈ । ਭਵਾਨੀ ਦਾ ਆਵਾਹਨ ਕਰਨ ਵਾਲੀ ਗਲ ਸੁਣਾਕੇ ਲਾਲਾ ਜੀ ਲਿਖਦੇ ਹਨ :-

*ਅਜ਼ਾ ਰੋਜ਼ ਜ਼ੁਨਾਰ ਬ-ਸ਼ਿਕਸਤ ਵ ਲਿਬਾਸ ।*
*ਨੀਲਗੂੰ ਅਖਤਯਾਰ ਕਰਦ, ਵ-ਜੇਵਰ ਆਹਨੀ ।*
*ਗੁਜ਼ੀਦ ਵ ਵਜ਼ਾ ਗ਼ੈਰ ਮੁਕੱਰਰ ਨਮੂਦ ।*
*ਵ ਦੋ ਸ਼ਮਸ਼ੇਰ ਬਰ ਕਮਰ ਬਸਤ, ਵ ।*

*ਕਾਰਦ ਵ ਚਕ੍ਰ ਤਮੰਚਾ ਵ ਕਮਾਣ*
*ਵਗੈਰਾ ਹਰਬਾ ਹਾਇ ਆਹਨੀ ਬਰਖ਼ੁਦ ਆਵੇਖਤ ।*
*ਵ ਦਸਤਾਰ ਬ-ਕਦਰ । ਯਕ ਦਸਤ ਦਰਾਜ਼ ਬਸਤਨ ਆਦਤ ਕਰਦ ।*
*ਵ ਇਵਜ਼ ਕਲਮਾਂ 'ਸਲਾਮ' 'ਫਤਿਹ ਵਾਹਿਗੁਰੂ ਜੀ ਕੀ' ਮੁਕਰਰ ਕਰਦ ।*
*ਬਜਾਇ ਬਾਂਗ ਸੁਬਹ ਵ ਸ਼ਾਮ ਸ਼ਬਦ ।*
*"ਅਕਾਲ ! ਅਕਾਲ ! ਬ-ਆਵਾਜ਼ ਬੁਲੰਦ ।*
*ਖਵਾਂਨਦਨ ਆਗਾਜ਼ ਨਮੂਦ । "ਗੁਰੂ ਗੋਬਿੰਦ ਸਿੰਘ" 'ਖਾਲਸਾ' ਨਾਮੀਦ ।*
*ਵ ਅੱਵਲ ਪੰਜ ਕਸ ਸਿੰਘਰਾਬਰ ਵਜ਼ਾ ਖਟੇਵਸ਼ ਪੈਦਾ ਕਰਦ ।*
*ਵ ਬਿਨਾਜ਼ਰ ਤਰਵੀਜ਼ ਤਸ਼ਹੀਰੁ ਤੌਹੀਦ ਮਿਲਹਿਤ ਖ਼ੁਦ*
*ਰਹਸਮਿ ਆਤਿ ਦੀਨ ਵ ਆਈਨ ਮੁਕਰਰ ਸਾਖਤ ।*
*ਬ-ਦੀਂ ਤਫਸੀਲ ਕਿ- ਪਾਇ ਖ਼ੁਦ ਰਾ ਬਿਸ਼ੁਸਤ, ਵਦਰਾਂ ਆਬ ਸ਼ੀਰੀ ਨੀ ਆਮੇਖਤਾ*
*ਕਾਰਦ ਦਰ ਦਸਤ ਗਿਰਿਫਤਾ, ਦਰਾਂ ਆਬ ਮੇਂ ਰਾਂਦ, ਵ ਈ ਪੰਜ ਅਫਸੁਨ ਹਾਇ*
*ਹਿੰਦੀ ਭਾਖਾ ਦਰ ਕੁਤਬਤ ਤਸਨੀਫ ਸਵੈਯਾ ਖ਼ੁਦ ਰਾਮੇ ਖਵਾਦ, ਵ ਦਮ ਕਰਦ ।*
*ਵ ਕਬਿੱਤ ਸੈਵਯਾਂਹਾਂ ਮਜ਼ਕੂਰ ਜੀ ਅੰਦ :-*
*ਕਬਿੱਤ ਸਵੈਯਾ ਅਵੱਲ*
*ਸਰਾਵਗ ਸੁਧ ਸਮੂਹ ਸਿਧਾਨ ਕੇ,ਦੇਖ ਫਿਰਯੋ ਘਰਿ ਜੋਗ ਜਤੀਕੇ । ਆਦਿ ।*
*ਪਹਿਲੇ ਪੰਜ ਸਵੱਈਏ ਲਿਖੇ ਹਨ -*

ਅਰਥਾਤ - ਉਸ ਦਿਨ ਤੋਂ ਜਨੇਊ ਤੋੜ ਦਿਤਾ । ਨੀਲਾ ਬਾਣਾ ਸਜਾ ਲਿਆ ! ਸਰਬ ਲੋਹ ਦੇ ਗਹਿਣੇ ਪਹਿਨਣੇ ਉਚਿਤ ਖਿਆਲ ਕੀਤੇ । ਅਣੋਖਾ ਜਿਹਾ ਰੂਪ ਬਣਾਲਿਆ । ਦੋ ਸ਼ਮਸ਼ੇਰਾਂ ਗਾਤਰੇ ਸਜਾ ਲਈਆਂ । ਕਰਦ ਚੱਕ੍ਰ ਤਮੰਚਾ (ਪਿਸਤੌਲ) ਤੇ ਕਮਾਣ ਆਦਿ ਸਰਬ ਲੋਹ ਦੇ ਸ਼ਸਤਰ-ਅਸਤਰ ਧਾਰਨ ਕਰ ਲਏ । ਅਰ ਦਸਤਾਰ ਹੱਥ ਕੁ ਭਰ ਉਚੀ (ਦੁਮਾਲੇ ਦਾਰ) ਸਜਾਉਣ ਦਾ ਸੁਭਾਉ ਬਣਾ ਲਿਆ (ਸਲਾਮ) ਦੀ ਥਾਂ 'ਫਤਹਿ ਵਾਹਿਗੁਰੂ ਜੀ ਕੀ' ਨੀਯਤ ਕੀਤੀ ਸੰਝ ਸਵੇਰ ਬਾਂਗ ਦੀ ਥਾਂ ਸ਼ਬਦ ਅਕਾਲ ਅਕਾਲ !! ਗਜਕੇ ਗਜਾਉਣਾਂ ਅਰੰਭ ਕਰ ਦਿਤਾ । ਆਪਣਾ ਨਾਮ ਗੁਰ ਗੋਬਿੰਦ ਸਿੰਘ 'ਖਾਲਸਾ' ਰੱਖ ਲਿਆ ।

ਪਹਿਲ ਪ੍ਰਿਥਮੇ ਪੰਜ ਸਿੰਘ ਆਪਣੇ ਸਾਮਾਨ ਰੂਪ-ਧਾਰੀ ਪ੍ਰਗਟ ਕੀਤੇ (ਸਜਾਏ) ਅਰ ਆਪਣੇ ਪਰਚਾਰ, ਪ੍ਰਸਿਧੀ ਤੇ ਏਕਤਾ ਵਾਸਤੇ ਧਾਰਮਕ ਰਸਮਾਂ ਤੇ ਨਿਯਮ ਨੀਯਤ ਕੀਤੇ । ਇਸ ਵੇਰਵੇ ਅਨੁਸਾਰ :-

ਆਪਣੇ ਚਰਨ ਧੋਕੇ ਉਸ ਜਲ (ਚਰਨਾਮ੍ਰਿਤ) ਵਿਚ ਮਿੱਠਾ ਮਿਲਾਇਆ ਤੇ ਕਰਦ ਕਰ-ਕਮਲਾਂ ਵਿਖੇ ਗ੍ਰਹਣ ਕਰਕੇ ਉਸ ਅੰਦਰ ਫੇਰੀ । ਅਤੇ ਆਪਣੇ ਰਚੇ ਗ੍ਰੰਥਾਂ ਵਿਚੋਂ ਇਹ ਪੰਜ ਮੰਤਰ ਹਿੰਦੀ ਭਾਖਾ ਦੇ ਸਵੱਯੇ ਪੜ੍ਹਕੇ ਦਮ ਕੀਤਾ (ਫੂਕਾਂ ਮਾਰੀਆਂ) ।

( ਸਿੱਖ ਇਤਿਹਾਸਕ ਪੱਤ੍ਰ ਪੰਨਾ ੧੧/੧੨ )

ਜਿੰਨੇ ਵੀ ਪੁਰਾਤਨ ਲਿਖਾਰੀ ਹਨ ਸਭ ਨੇ ਖੰਡੇ ਦੇ ਥਾਂ ਕਰਦ ਹੀ ਅੰਮ੍ਰਿਤ ਵਿਚ ਫੇਰਨਾ ਦਸਿਆ ਹੈ । ਕਿਸੇ ਇਕ ਵੀ ਲਿਖਾਰੀ ਨੇ ਖੰਡਾ ਨਹੀਂ ਦਸਿਆ । ਕਰਦ ਨਾਲ ਅੰਮ੍ਰਿਤ ਤਿਆਰ ਕੀਤਾ ਅਤੇ ਬਾਣੀ ਕੇਹੜੀ ਪੜ੍ਹੀ ਕਿਸੇ ਨੂੰ ਕੋਈ ਪਤਾ ਨਹੀਂ ਅਤੇ ਨਾਂਹੀ ਇਹ ਹੁਕਮ ਦਸਮੇਸ਼ ਜੀਦਾ ਕਿਤੇ ਹੈ ਕਿ ਅੰਮ੍ਰਿਤ ਇੰਵ ਪੰਜ ਸਿੰਘ ਤਿਆਰ ਕਰਿਆ ਕਰਨ ਤੇ ਇਹ ਬਾਣੀ ਪੜ੍ਹਨ ।

ਇਸਤੋਂ ਅਗੇ 'ਇਤਿਹਾਸਕ ਪੱਤ੍ਰ' ਦੇ ਸੰਪਾਦਕ ਜੀ ਲਿਖਦੇ ਹਨ ਕਿ -

੬. ਲਗ ਪਗ ਇਨ੍ਹਾਂ ਹੀ ਦਿਨਾ ਵਿਚ, ਨਿਰਮਲੇ ਸੰਤ ਭੂਪ ਸਿੰਘ ਜੀ ਨੇ 'ਸੁਧਰਮ ਮਾਰਗ' ਗ੍ਰੰਥ ਲਿਖਿਆ ਹੈ ਜੋ ਸੰਤ ਸੰਪੂਰਨ ਸਿੰਘ ਜੀ ਨੇ ਸਨ ੧੯੨੩ ਈ: ਵਿਚ ਛਪਵਾਇਆ ਹੈ । ਇਸਦੇ ਦੂਜੇ ਅਧਿਆ ਵਿਚ ਦੇਵੀ ਪ੍ਰਗਟਾਉਣ ਤੇ ਸੀਸ-ਭੇਟ ਕਉਤਕ ਵਰਤਾਉਣ ਤੋਂ ਬਾਦ ਖੰਡੇ ਦਾ ਅੰਮ੍ਰਿਤ ਛਕਾਉਣ ਵਾਲਾ ਪ੍ਰਸੰਗ ਐਉਂ ਵਰਨਿਆ ਹੈ :-

*"ਪੁਨਾਂ ਕਨਾਤ ਖੋਲ੍ਹ ਕੇ ਨਿਕਾਸੇ ।*
*ਪਾਂਚੋ ਕੋ ਏਕਠ ਬੈਠਾਯਾ ।*
*ਅਰ ਪ੍ਰਸਾਦ ਲਾਂਗਰੀਆਂ ਕੋ ਦੀਆ, ਕਹਾ ! 'ਤਿਆਰ ਕਰੋ' ਤਿਸੀ ਸਮੇ ਸਭ ਦੇਵਤਾ ਆਨ ਇਸਥਿਤ ਭਏ ਅਪਨਾਂ ਅੰਸ ਸਭ ਦੇਵਤ ਭਏ :-*
*ਮੰਤ੍ਰ -'੧ਓ ਸਤਿਨਾਮ ------' ਉਪਦੇਸ ਸਕਤਿ ਗੁਰੂ ਨਾਨਕ ਜੀ ਦੀਆ ਔਰ*
*ਜੰਤ੍ਰ - 'ਵਾਹਿਗੁਰੂ' ਮੋਹਨ ਵਸੀ ਕਰਨ ਤੇ ਦੀਆ ।*

ਤੰਤੂ - ਜਲ, ਅੰਮ੍ਰਿਤ ਵਾਸਤੇ ਵਰਣ ਚਿਤ ਦ੍ਰਿੜਤੇ ਚਤ ਭਇਆ ।
ਮਿਸਟਾਨ - ਇੰਦ੍ਰ, ਬੁਧੀ ਮੀਠੀ ਰਹੈ - ਨਮਿਤ ਦੀਆ ਅਰ ,
ਲੋਹ-ਪਾਤ੍ਰ - ਜਮਰਾਜ ਅੰਮ੍ਰਿਤ ਕੇ ਪਾਵਣੇ ਨਮਿਤ ਦੀਆ ।
ਲੋਹ ਕਰਦ - ਕਾਲੀ ਜੀ ਦਈ ਜੁਧ ਵਾਸਤੇ ।
ਕੇਸ - ਦੇਵੀ ਚੰਡੀ ਜੀ ਦੀਏ ।
ਸਿੰਘ ਨਾਮ - ਸਿੰਘ ਬਾਹਨ ਨੈ ਦੀਓ ।
ਕਾਛ - ਹਨੂੰਮਾਨ ਜੀ ਦੀਨੀ ।
ਜਪੁਜੀ - ਮੁਕਤਿ ਤੇ ਪਾਠ ਦੀਆ ।
ਅਨੰਦ - ਚਿਤ ਸ਼ਾਂਤਿ ਤੇ, ਗੁਰੂ ਅਮਰ ਜੀਦੀ ਦੀਨਾ ।
ਚੌਪਈ - ਔਰ ਸਵੱਈਏ ੧੦-ਸ੍ਰੀ ਮੁਖਤੇ ਦ੍ਰਿੜ ਚਿਤ ਜੁਧ ਕੇ ।
ਚਾਰ ਪਦਾਰਥ ਖੰਡੇ ਦੀ ਪਾਹੁਲ ਤੇ ਦੀਏ ਸਿੱਖ ਕੋ । "

ਅਗੇ ਕੜਾਹ ਪ੍ਰਸਾਦ ਦੀਆਂ ਚੀਜਾਂ ਦਿਤੀਆਂ ਕੋਈ ਵਿਸ਼ਨੂੰ ਨੇ ਕੋਈ ਮਹਾਂ ਦੇਵ ਨੇ । ਪਹਿਲਾਂ ਤੇ ਸੰਤ ਭੂਪ ਸਿੰਘ ਜੀ "ਲੋਹ ਕਰਦ - ਕਾਲੀ ਜੀ ਦਈ ਜੁਧ ਵਾਸਤੇ " ਲਿਖਕੇ ਫਿਰ ਅੰਮ੍ਰਿਤ ਖੰਡੇ ਦਾ ਬਣਾ ਦਿਤਾ । ਸਾਡੇ ਲਿਖਾਰੀ ਕਰਦ ਨੂੰ ਹੀ 'ਖੰਡਾ' ਦਸੀ ਗਏ ਹਨ । ਅੱਗੇ 'ਸੁਧਰਮ ਮਾਰਗ' ਦੇ ਕਰਤਾ ਜੀ ਲਿਖਦੇ ਹਨ :-

*"ਤਬ ਸ੍ਰੀ ਮੁਖ ਹੁਕਮ ਦੀਆ 'ਸਤਰੁਦਰ ਕੇ ਜਲ ਕੀ ਗਾਗਰ ਭਰ ਲਿਆਵੋ' ਸੋ ਜਲ ਲੈ ਆਏ ਓਸ ਸਮੇਂ **ਦੇਵੀ ਜੁਕੀ ਕਰਦ ਸਾਥ** ਪਾਚੋਂ ਸ਼ਸਤਰ ਲੋਹ ਕੀ ਗਾਗਰ ਮੈਂ ਪਾਏ । ਪੰਜ ਸ਼ਸਤਰ ਨਾਮ-੧ ਕਰਦ ੨. ਚੱਕਰ ੩. ਕਟਾਰ ੪. ਤੀਰ ੫. ਸ੍ਰੀ ਸਾਹਿਬ । ਤਬ ਸ੍ਰੀ ਸਤਿਗੁਰੂ ਜੀ ਕਰਦ ਕੋ ਹਲਵਾਯਾ ਅਪਨੀ ਓਰ ਜਪੁਜੀ ਆਦਿਕ ਮੰਤ੍ਰ ਪੜਹ । ਓਸ ਸਮੇ ਰਾਮ ਕੌਰ ਖਿਤਾਬ 'ਗੁਰਬਖਸ਼ ਸਿੰਘ' ਸਿਤਾਬੀ ਮਾਤਾ ਜੀ ਕੋ ਜਾਇ ਕਹਾ ਜੋ 'ਸਾਹਿਬ ਪੰਥ ਰਚਨੇ ਲਾਗੇ ਹੈਂ । ਕੇਵਲ ਜਲ ਮੈਂ ਸ਼ਸਤ੍ਰ ਫੇਰਤੇ ਹੈਂ । ਪੰਥ ਤਮੋ ਗੁਣੀ ਹੋਇਗਾ । ਹਜੂਰ ਕੋ ਕੋਈ ਕਹਿਤਾ ਨਾਹੀਂ ਤੁਨ ਬੀਚ ਰਸ ਪਾਵੋ !' ਤਾਂ ਮਾਤਾ ਜੀ ਨੇ ਆਪ ਪਤਾਸੇ ਗਾਗਰ ਮੇਂ ਡਾਰੇ ਤਬ ਸਾਹਿਬ ਪ੍ਰਸਨ ਭਏ । ਮਾਤਾ ਜੀ ਭਲਾ ਕੀਆ ਰਸ ਪਾਇਆ ਅੰਮ੍ਰਿਤ ਤਿਆਰ ਕਰਿ ਕਰਦ ਜੁਗਤ ਪਾਚੌਂ ਸ਼ਸਤ੍ਰ ਆਪਣੇ ਮੁਖ ਮੈਂ ਨਿਚੋੜੇ (ਸ਼ਸਤ੍ਰ ਸਨ ਕਿ ਬਸਤ੍ਰ) ਉਚਾਰਾ :-*

*"ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ " ਇਸ ਭਾਤ ਕਹਿ ਕਹਿ ਨੇਤ੍ਰੋਂ ਮੇਂ ਡਾਰੇ । ਪੁਨ ਕੇਸੋਂ ਮੇਂ ਪਾਏ । ਤਿਸ ਸਮੇ ਉਠ ਕਰਿ ਸ਼ਸਤ੍ਰ ਕੋ ਗੁਰੂ ਰੂਪ ਜਾਨ ਕਰ ਨਮਸਕਾਰ ਕੀਆ । ਆਪ ਤਖਤ ਬੈਠੇ । "*

ਪਰ ਇਹ ਨਹੀਂ ਦਸਿਆ ਕਿ ਦਰਬਾਰ ਸਾਹਿਬ ਦੀ ਬੀੜ ਕਿਥੇ ਸੀ ਤੇ ਉਸਨੂੰ ਨਮਸ਼ਕਾਰ ਕਿਉਂ ਨਹੀਂ ਕੀਤੀ ।

ਸੰਤ ਜੀ ਮਹਾਰਾਜ ਨੇ ਤਾਂ ਹੋਰ ਵੀ ਝਗੜਾ ਖੜਾ ਕਰ ਦਿਤਾ ਅੰਮ੍ਰਿਤ ਬਾਟੇ ਵਿਚ ਬਨੌਣ ਦੀ ਥਾਂ ਗਾਗਰ ਵਿਚ ਤਿਆਰ ਕੀਤਾ ਅਤੇ ਉਸ ਵਿਚ ਸ਼ਸਤ੍ਰ ਵੀ ਕੱਲੀ ਕਰਦ ਨਹੀਂ ਸਗੋਂ ਪੰਜ ੧ ਕਰਦ ੨ ਚੱਕਰ ੩ ਕਟਾਰ ੪ ਤੀਰ ੫ ਸ੍ਰੀ ਸਾਹਿਬ ਆਦਿ ਵੀ ਉਸ ਗਾਗਰ ਵਿਚ ਪਾਏ । ਜੇ ਇਸ ਵਿਧੀ ਨਾਲ ਕਰਨਾ ਹੋਵੇ ਤਾਂ ਗਾਗਰ ਵਿਚ ਕਰਨਾਂ ਚਾਹੀਦਾ ਹੈ ।

ਇਤਿਹਾਸਕ ਪੱਤ੍ਰ ਦੇ ਵਿਦਵਾਨ ਲੇਖਕ ਜੀ ਸਰਦਾਰ ਰਤਨ ਸਿੰਘ ਭੰਗੂ ਦੀ ਸ਼ਹਾਦਤ ਪੇਸ਼ ਕਰਦੇ ਹੋਏ ਲਿਖਦੇ ਹਨ :-

੨. ਖਾਲਸਾ ਰਾਜ ਦੇ ਅੰਤਲੇ ਸਮੇ ਵਿਚ ਹੀ ਮੀਰਾਂ ਕੋਟੀਏ ਸ੍ਰ. ਮਹਿਤਾਬ ਸਿੰਘ ਸ਼ਹੀਦ ਦੇ ਪੋਤ੍ਰੇ ਤੇ ਸ੍ਰ, ਸ਼ਾਮ ਸਿੰਘ ਜਥੇਦਾਰ 'ਮਿਸਲ ਕਰੋੜੀਆ' ਦੇ ਦੋਹਤ੍ਰੇ ਸ੍ਰ. ਰਤਨ ਸਿੰਘ ਭੰਗੂ ਹੋਏ ਹਨ, ਜਿਨ੍ਹਾਂ ਨੇ ਸੰਮਤ ੧੯੯੮ ਬਿ: ਵਿਚ ਪੰਥ ਦੇ ਬੜੇ ਨਵੇਂ ਨਰੋਏ ਸਮਾਚਾਰ ਲਿਖ-ਮੁਕਾਏ ਹਨ । ਇਸ ਗ੍ਰੰਥ ਦਾ ਨਾਮ 'ਪ੍ਰਾਚੀਨ ਪੰਥ ਪ੍ਰਕਾਸ਼' ਰਖਕੇ ਸੰਨ ੧੯੧੪ ਈ: ਵਿਚ 'ਵਜ਼ੀਰ ਹਿੰਦ ਪਰੈਸ' ਅੰਮ੍ਰਿਤਸਰ ਨੇ ਛਾਪਿਆ ਹੈ, ਭੰਗੂ ਸਾਹਿਬ ਦੇ ਬਿਆਨ ਨੂੰ ਬਿਨਾ ਲਾਗ ਲਪੇਟ ਦਰੁਸਤ ਮੰਨਿਆ ਜਾਂਦਾ ਹੈ । ਸਰਦਾਰ ਜੀ ਨੇ 'ਪੰਥ ਦੀ ਉਤਪਤੀ ਦੀ ਸਾਖੀ' ਸੁਣਾਉਂਦਿਆਂ ਲਿਖਿਆ ਹੈ :-

*ਚੌਪਈ -*

*ਪਾਹੁਲ ਖੰਡੈ ਤਯਾਰ ਕਰਵਾਈ ।*
*ਜਲ ਮਧ ਆਨ ਮਿਠਾਈ ਪਾਈ।*
*ਤਿਹ ਮਧ ਰਾਖੀ ਕਰਦ ਗਡਾਇ ।*
*ਸਤਿਗੁਰ ਰਾਖੀ ਕਰਦ ਧਾਰੇ ਦਾਇ ।੬।*

*ਦੋਹਰਾ -*

*ਸ੍ਰੀ ਸਤਿਗੁਰ ਸਤਿਨਾਮ ਕਹਿਓ ਕਰਤਾ ਪੁਰਖ ਉਚਾਰ ।*
*ਅਕਾਲ ਅਕਾਲ ਜਾਪ ਕਰ ਤੋਰੀ ਕ੍ਰਿਪਾ ਨਿਜ ਧਾਰ ।੭।*

*ਚੌਪਈ -*

*ਪ੍ਰਿਥਮ 'ਭਗੌਤੀ ਵਾਰ' ਜੁ ਪੌੜੀ ।*
*ਪੜ੍ਹ ਪ੍ਰਿਥਮੈ ਆਪ ਸਤਿਗੁਰ ਜੋੜੀ ।*
*ਨੌਂ ਪਾਤਸ਼ਾਹੀਅਨ ਲਈ ਧਿਆਇ ।*
*ਅਬ ਦਸਮਨ ਪਰ ਹੋਈਂ ਸਹਾਇ ।੮।*
*ਬਹੁੜ ਸਵਯੇ ਬਤੀ ਉਚਾਰੇ ।*
*ਸ੍ਰੀ ਸਤਿਗੁਰ ਸ੍ਰੀ ਮੁਖੋਂ ਸਵਾਰੇ ।*
*ਤੇਜ ਤੇਜ ਜੋ ਚੰਡੀ ਬਾਣੀ ।*
*ਸੋਊ ਪਾਹੁਲ ਕੇ ਮਧੈ ਠਾਣੀ ।੯।*
*ਤ੍ਰਿਭੰਗੀ ਛੰਦ –*
*"ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ ।*
*ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ-ਪ੍ਰਭੰ ।*
*ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲ ਵਿਖ ਹਰਣੰ ਅਸਿ ਸਰਣੰ ।*
*ਜੈ ਜੈ ਜਗ-ਕਾਰਣ ਸ੍ਰਿਸਟਿ ਉਬਾਰਣ ਮਮਪ੍ਰਿਤ ਪਾਰਣ ਜੈ ਤੇਗੰ ।*
*ਦੋਹਰਾ –*
*ਪ੍ਰਿਥਮ ਅੰਚਰੀ ਭਰੀ ਸ੍ਰੀ ਸਤਿਗੁਰ ਉਨ ਲਲਕਾਰ ।*
*ਸਨਮੁਖ ਨੇਤ੍ਰ ਰਖਵਾਇ ਕਰ ਦਈ ਮਧ ਮੋਂ ਡਾਰ ।੧੦।*

*ਚੌਪਈ –*
*ਅਕਾਲ ! ਅਕਾਲ !! ਕਰ ਜਾਪ ਜਪਾਈ ।*
*'ਸ੍ਰੀ ਵਹਿਗੁਰੂ ਗੁਰ ਫਤੈ' ਬੁਲਾਈ ।*
*ਪੁਨ ਪੰਚ ਪੰਚ ਸੀਸ ਅੰਚਰੀ ਪਾਇ ।*
*ਪੰਚ ਪੰਚ ਪੰਚਨ ਦਈ ਛਕਾਇ ।੧੧।*
*ਇਕੈ ਸੁਨਾਰੈ ਸਭੀ ਰਲਾਇ ।*
*ਭਿੰਨ ਭੇਤ ਕਛੁ ਰਖਨ ਨਾ ਪਾਏ ।*
*ਚਾਰ ਬਰਨ ਔ ਆਸ਼੍ਰਮ ਚਾਰ ।*
*ਜਨੇਊ ਟਿਕੋ ਦੀਯੋ ਉਤਾਰ ।੧੨।*

ਅਰਥਾਤ ਸਤਿਗੁਰਾਂ ਪਹਿਲੋਂ –

੧. ੧ੴ ਸਤਿਨਾਮ ਗੁਰਪ੍ਰਸਾਦਿ ਮੂਲ ਮੰਤ੍ਰ ਪੜ੍ਹਿਆ ਤੇ 'ਅਕਾਲ ! ਅਕਾਲ ! ਦਾ ਜਾਪੁ ਕੀਤਾ । ਫਿਰ
੨. ਵਾਰ ਸ੍ਰੀ ਭਗੌਤੀ ਜੀ ਕੀ ਵਿਚੋਂ ਪਹਿਲੀ ਪਉੜੀ –" ਪ੍ਰਥਮ ਭਗਾਉਤੀ ਸਿਮਰਕੈ " ਪੜ੍ਹਕੇ ਆਪਣੇ ਵਾਸਤੇ ਸਹਾਈ ਹੋਣ ਲਈ ਅਰਦਾਸ ਕੀਤੀ । ਬਾਦਾਂ –
੩. " ਸਤ ਸਦੈਵ ਸਰੂਪ ਸਤ ਬ੍ਰਤ " ਵਾਲੇ ਬੱਤੀਹ ਸਵੱਯੇ ਪੜ੍ਹੇ । ਉਪ੍ਰੰਤ –
੪. ਚੰਡੀ ਦੀ 'ਤੇਜ ਤੇਜ' ਬਾਣੀ ਚੰਡੀ ਦੀ ਵਾਰ ਯਾ ਚਰਿਤ੍ਰ । ਤੇ –
੫. 'ਬਚਿਤ੍ਰ ਨਾਟਕ ਗ੍ਰੰਥ' ਦਾ ਅਰੰਭਕ ਮੰਗਲ ਵਾਲਾ 'ਤ੍ਰਿਭੰਗੀ ਛੰਦ' ਉਚਾਰਨ ਕਰਕੇ "ਖੰਡੇ ਦੀ ਪਹੁਲ ਤਿਆਰ ਕੀਤੀ ।"

(ਇਤਿਹਾਸਕ ਪੱਤ੍ਰ ਪੰਨਾ ੧੫-੧੬ )

ਜਦ ਰਤਨ ਸਿੰਘ ਜੀ ਸਾਫ ਲਿਖ ਰਹੇ ਹਨ –"ਤਿਹ ਮਧ ਰਾਖੀ ਕਰਦ ਗਡਾਇ ।" ਫਿਰ ਕਰਦ ਤੋਂ ਖੰਡਾ ਕਿੰਵੇ ਹੋ ਗਿਆ ? ਭਲਾ ਇਹ ਤੇ ਮੰਨਿਆ ਜਾ ਸਕਦਾ ਹੈ ਕਿ 'ਲਾਲਾ ਖੁਸ਼ਵਕਤ ਰਾਇ' ਖੰਡੇ ਤੇ ਕ੍ਰਿਪਾਨ ਦਾ ਭੇਦ ਨਹੀਂ ਸਮਝ ਸਕੇ, ਪਰ ਮੀਰਾਂ ਕੋਟੀਏ ਸ਼ਹੀਦ ਮਤਾਬ ਸਿੰਘ ਦਾ ਪੋਤਰਾ ਤੇ ਜਥੇਦਾਰ ਸ੍ਰ. ਸ਼ਾਮ ਸਿੰਘ ਮਿਸਲ ਕਰੋੜੀਆ ਦਾ ਦੋਹਤਰਾ ਸ੍ਰ. ਰਤਨ ਸਿੰਘ ਭੰਗੂ ਤੇ 'ਕ੍ਰਿਪਾਨ' ਤੇ 'ਖੰਡੇ' ਦਾ ਭੇਤ ਚੰਗੀ ਤਰਾਂ ਸਮਝ ਸਕਦਾ ਹੈ । ਜਦ ਓਹ ਵੀ 'ਤਿਹ ਮਹਿ ਰਾਖੀ ਕਰਦ ਗਡਾਇ।' ਲਿਖਦਾ ਹੈ ਤਦ ਸ਼ੱਕ ਨੂੰ ਕੋਈ ਵੀ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਅੰਮ੍ਰਿਤ 'ਖੰਡੇ' ਦਾ ਨਹੀਂ ਸਗੋਂ ਕਰਦ ਦਾ ਹੀ ਤਿਆਰ ਕੀਤਾ ਗਿਆ ਸੀ । ਫਿਰ ਭੰਗੂ ਸਾਹਿਬ ਤੇ ਬਾਣੀ ਵੀ ਤੇਜ-ਤੇਜ 'ਚੰਡੀ ਦੀ ਵਾਰ' ਜਾਂ 'ਚੰਡੀ ਚਰਿਤ੍ਰ' ਪੜ੍ਹਨ ਤੇ ਸਵੱਯੇ ੧੦ ਦੇ ਥਾਂ ਬੱਤੀ ਪੜ੍ਹਨ ਦੀ ਦਸ ਹੀ ਪੌਂਦੇ ਹਨ । ਬਾਕੀ ਬਾਣੀਆਂ 'ਜਪ' ,'ਅਨੰਦ', ਤੇ 'ਚੌਪਈ' ਦਾ ਉਕਾ ਹੀ ਜ਼ਿਕਰ ਨਹੀਂ ਕਰਦੇ, ਜਿਸਤੋਂ ਸਾਫ ਜ਼ਾਹਰ ਹੈ ਕਿ ਅੰਗਰੇਜ਼ੀ ਰਾਜ ਦੇ ਅਰੰਭ ਤੇ ਖਾਲਸਾ ਰਾਜ ਦੇ ਅੰਤ ਤਕ ਅੰਮ੍ਰਿਤ ਇਸੇ ਵਿਧੀ ਨਾਲ ਤਿਆਰ ਹੋਇਆ ਕਰਦਾ ਸੀ ਜੋ ਇਕ ਪ੍ਰਸਿਧ ਘਰਾਣੇ ਦਾ ਨੌਨਿਹਾਲ ਦਸ ਰਿਹਾ ਹੈ ।

'ਇਤਿਹਾਸਕ ਪੱਤ੍ਰ' ਦੇ ਲੇਖਕ ਜੀ ਦਸਦੇ ਹਨ ਕਿ :-

੮. ਖਾਲਸਾ ਰਾਜ ਸਮੇ ਦੇ ਲਿਖਾਰੀਆਂ ਵਿਚੋਂ ਭਾਈ ਸੰਤੋਖ ਸਿੰਘ ਜੀ ਸ਼੍ਰੋਮਣੀ ਕਵੀ ਤੇ ਲਿਖਾਰੀ ਮੰਨੇ ਗਏ ਹਨ । ਆਪਨੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸੰ. ੧੯੦੦ ਬਿ: ਵਿਚ ਸੰਪੂਰਨ ਕੀਤਾ ਸੀ । ਜਿਸਦੀ ਰੁਤਿ ਤੀਜੀ ਦੇ ਉਨੀਹਵੇਂ ਅੰਸੂ ਵਿਚ ਆਪ ਜੀ ਅੰਮ੍ਰਿਤ ਤਿਆਰ ਕਰਨ ਬਾਰੇ ਐਉਂ ਲਿਖਦੇ ਹਨ –

*ਚੌਪਈ –*

*ਤਿਹ ਛਿਨ ਇਕ ਬਾਸਨ ਮੰਗਵਾਵਾ ।*
*ਸਤੁਦ੍ਰਵ ਕੋ ਜਲ ਸੁਚਿ ਅਨੁਵਾਵਾ ।*
*ਨਿਜ ਆਗੇ ਰਖਵਾਵਨਿ ਕੀਯੋ ।*
*ਤਾ ਮਹਿ ਲਗੇ ਫੇਰਨੇ ਸਵਾਮੀ ।*
*ਬਦਨ ਬਦਤ ਬਾਨੀ ਅਭਿਰਾਮੀ ।*
*'ਜਪੁਜੀ' ਪਾਠ ਪ੍ਰਥਮ ਕਰ ਲੀਨਾ ।*
*ਬਹੁਰ ਸੈਵਯੇ ਪਢਿਯੋ ਕੀਨਾ ।*
*ਪੌੜੀ ਪਾਂਚ 'ਅਨੰਦ' ਪਢਿਯੋ ਹੈ ।*
*'ਅੰਮ੍ਰਿਤ' ਮਹਿ ਬਹੁ ਤੇਜ ਬਢਯੋ ਹੈ ।੧੯।*
*( ਜਿਸ ਵਿਚੋਂ ਦੀ ਚਿੜੇ ਚੁੰਝਾਂ ਭਰ ਭਰ ਪੀ ਗਏ, ਤੇ ਲੜ ਮੋਏ )*
*ਬਹੁਰ ਪਢਤ ਫੇਰਤ ਸੁ ਕ੍ਰਿਪਾਨਾ ।*
*ਤਾ 'ਅੰਮ੍ਰਿਤ' ਸੋ ਤੇਜ ਨਿਧਾਨਾ ।*

*( ਇਤਿਹਾਸਕ ਪੱਤ੍ਰ ਪੰਨਾ ੧੭)*

ਭਾਈ ਸੰਤੋਖ ਸਿੰਘ ਜੀ ਜਿਹਾ ਮਹਾਂ ਵਿਦਵਾਨ 'ਕ੍ਰਿਪਾਨ' ਤੇ 'ਖੰਡੇ' ਦਾ ਭੇਦ ਨਾ ਸਮਝ ਸਕੇ ਇਹ ਕਹਿਣਾ ਸਖਤ ਹਿਮਾਕਤ ਹੀ ਹੈ । ਓਹਨਾਂ ਤੇ ਸਗੋਂ ਚੰਗੀ ਤਰਾਂ ਨਿਰਣਾ ਕਰ ਦਿਤਾ ਹੈ :-

" ਜੋ ਕ੍ਰਿਪਾਨ ਸ੍ਰੀ ਦੇਵੀ ਦੀਯੋ .....ਤਾਮਹਿ ਲਗੇ ਫੇਰਨੇ ਸਵਾਮੀ "

'ਜਿਹੜੀ ਕ੍ਰਿਪਾਨ ਦੇਵੀ ਜੀ ਨੇ ਦਿਤੀ ਸੀ ਓਹ ਅੰਮ੍ਰਿਤ ਵਿਚ ਫੇਰਨ ਲਗੇ' ਬਾਣੀ ਕਿਹੜੀ ਕਿਹੜੀ ਪੜੀ ।

'ਜਪੁਜੀ' 'ਸਵੈਯੇ' ਤੇ 'ਅਨੰਦ' ਪੰਜ ਬਾਣੀਆਂ ਦਾ ਕੋਈ ਵੀ ਜ਼ਿਕਰ ਨਹੀਂ ਸਾਰੇ ਇੰਵ ਹੀ ਵਖੋ ਵੱਖ ਦਸਦੇ ਹਨ ।

ਇਕ 'ਪ੍ਰੇਮ ਸੁਮਾਰਗ' ਨਾਮੀ ਗ੍ਰੰਥ 'ਸਿਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ' ਨੇ ਸੰਪਾਦਤ ਕਰਕੇ ਪ੍ਰਕਾਸ਼ਤ ਕੀਤਾ ਹੈ ਜਿਸ ਦੀ ਭੂਮਕਾ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਵੀ ਜ਼ਿਕਰ ਕੀਤਾ ਹੈ । ਅਤੇ ਜ਼ਾਹਰ ਕੀਤਾ ਹੈ । ਸਾਹਿਬਾਂ ਦੇ ਇਕ ਹੁਕਮਨਾਮੇ ਦਾ ਹਵਾਲਾ ਦੇ ਕੇ ਕਿ ਇਸ ਪੁਸਤਕ 'ਪ੍ਰੇਮ ਸੁਮਾਰਗ' ਦਾ ਸ੍ਰੀ ਸਤਿਗੁਰੂ ਜੀ ਨੇ ਖਾਸ ਤੌਰ ਤੇ ਬਖਾਨ ਕੀਤਾ ਹੈ । ਪਰ ਜਿਸ 'ਪ੍ਰੇਮ ਸੁਮਾਰਗ' ਦਾ ਜ਼ਿਕਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ ਹੈ ਇਹ ਉਹ ਪ੍ਰੇਮ ਸੁਮਾਰਗ ਨਹੀਂ ਕਿਉਂਕਿ ਇਕ ਤਾਂ ਇਸ ਵਿਚ ਮਾਸ ਖਾਣ ਦਾ ਫੁਰਮਾਨ ਹੈ ਦੂਜਾ ਇਸਦੀ ਅੰਮ੍ਰਿਤ ਦੀ ਮਰਯਾਦਾ ਵੀ ਓਹ ਨਹੀਂ ਜਿਸਦਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਚਲਨ ਕੀਤਾ । ਇਸ ਵਿਚ ਅੰਮ੍ਰਿਤ ਛਕਾਣ ਸਮੇ ਲੋਹੇ ਦਾ ਜਾਂ ਸੋਨੇ ਦੀਆਂ ਤਾਰਾਂ ਦਾ ਜਨੇਊ ਪਹਿਨਾਣਾਂ ਲਿਖਿਆ ਹੈ । ਤੀਜਾ ਅੰਮ੍ਰਿਤ ਸਮੇ ਪੈਰਾਂ ਤੋਂ ਲੈਕੇ ਜਰਾਬਾਂ ਸਮੇਤ ਪਜਾਮੇ ਇਕ ਬਸਤ੍ਰ ਪਹਿਨਣ ਦਾ ਨਿਰਦੇਸ਼ ਹੈ । ਜਿਵੇਂ :- " ਪਹਿਲਾ ਦੇ ਕੜਾਹ ਕਰੇ, ਸ੍ਰੀ ਗੁਰੂ ਬਾਬੇ ਅਕਾਲ ਪੁਰਖ ਕਾ ਫਿਰ ਨਾਰੀਅਲ ਸਵਾ ਰੁਪੈਯਾ ਭੇਟ ਰਖੇ । ਫੇਰਿ ਓਹ ਪ੍ਰਾਨੀ ਨਵੇਂ ਕਪੜੇ ਪਹਨੇ । ਅਰ ਪਗੜੀ ਜਾਮਾ ਸਫੈਦ ਪਹਿਰੇ ਅਗਲ ਬੰਦੀ । ਉਸ ਉਪਰਿ ਕਛ ਪਹਰੇ ਸਪੇਦ ਸੁਥਨ ਪੈਰਾਂ ਤੋਂ ਲੈਕੇ ਕਮਰ ਤਕ ਮੌਜਿਆਂ ਦੀ ਤਰਹ ਸਿਵਾਇ ਪਹਿਰੇ, ਚੂੜੀ ਕੋਈ ਵਿਚ ਪਵੈ ਨਹੀਂ ।" ( ਇਤਿਹਾਸਕ ਪੱਤ੍ਰ ਪੰਨਾ ੨੫ )

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੰਮ੍ਰਿਤ ਸਮੇ ਕਛਹਿਰੇ ਉਪਰ ਹੋਰ ਕੋਈ ਕਪੜਾ ਪਜਾਮਾ ਆਦਿ ਪਹਿਰਨ ਦੇ ਹੱਕ ਵਿਚ ਨਹੀਂ ਸਗੋਂ ਜੇ ਕਿਸੇ ਪਜਾਮਾ ਪਾਇਆ ਵੀ ਹੋਵੇ ਤਾਂ ਅੰਮ੍ਰਿਤ ਸਮੇਂ ਉਤਾਰਕੇ ਹੀ ਅੰਮ੍ਰਿਤ ਛਕਾਇਆ ਜਾਂਦਾ ਹੈ । ਜਿਸ ਪੁਸਤਕ ਨੂੰ ਓਹ ਏਡਾ ਸਤਕਾਰਦੇ ਹਨ ਉਸਦੀ ਮਰਯਾਦਾ ਤੇ ਅਮਲ ਕੋਈ ਨਾ ਕਰਦੇ, ਜਦ ਕਿ ਓਹ ਮਰਯਾਦਾ ਪੁਰਸ਼ੋਤਮ ਸਨ ਜਿਨ੍ਹਾਂ ਯਗ ਹਵਨ ਦੀ ਮੁੜ ਸਥਾਪਨਾ ਕੀਤੀ ।

ਇਸ ਪੁਸਤਕ ਵਿਚ ਜਨੇਊ ਪਹਿਨਣ ਦਾ ਵਿਧਾਨ ਹੈ ....*'ਅਰ ਪ੍ਰੇਮ- ਜਨੇਊ ਲੋਹੇ ਦਾ ਅਥਵਾ ਸੁਇਨੇ ਕਾ ਰੰਗ ਕਰਾਇ ਲਏ । ਅਰ ਜੋ ਸੋਇਨੇ ਦਾ ਪਾਏ, ਤਾਂ ਭੀ ਇਕ ਦੋ ਤਾਰਾਂ ਲੋਹੇ ਦੀਆਂ ਅਮੇਜ਼ ਕਰੇ, ਸੋਇਨੇ ਦਾ ਰੰਗ ਕਰਕੇ ਪਹਿਰਾਇਐ..'*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਨੇਊ ਆਦਿ ਦੇ ਬੰਧਨਾ ਵਿਚ ਸੰਤ-ਖਾਲਸੇ ਨੂੰ ਨਹੀਂ ਪਾਇਆ । ਓਹਨਾਂ 'ਪੰਜ-ਕੱਕੇ' ਹੀ ਧਾਰਨ ਕਰਾਏ ਹਨ, ਹੋਰ ਜੜਾ ਜਨੇਊ ਨਾ ਲੋਹੇ ਦਾ ਤੇ ਨਾ ਹੀ ਸੋਨੇ ਦਾ ਕੋਈ ਪਹਿਨਾਇਆ । ਹਾਂ "ਅਗਲ ਬੰਦੀ" ਜਿਸਨੂੰ "ਛੇਕਲੀਆ ਕੁੜਤੀ" ਆਖਿਆ ਜਾਂਦਾ ਹੈ, ਓਸਦੇ ਪਹਿਨਣ ਦਾ ਰਵਾਜ ਅੱਜ ਤੀਕ ਵੀ ਹੈ । ਪਰ ਓਹ ਗੋਡਿਆਂ ਤੋਂ ਉਚੀ ਹੀ ਹੋਇਆ ਕਰਦੀ ਹੈ । ਨਾਮਧਾਰੀ ਘਰਾਣਿਆਂ ਵਿਚ ਇਹ ਚਲਨ ਹੈ ਕਿ – 'ਗੋਡੇ ਤੋਂ ਤ੍ਰੈ ਉਂਗਲ ਕਛਹਿਰਾ ਉਚਾ ਰਹੇ । ਕਛਹਿਰੇ ਤੋਂ ਤ੍ਰੈ ਉਂਗਲ ਕੁੜਤਾ ਉਚਾ ਰਹੇ' ਕਿਉਂਕਿ ਲਿਖਿਆ ਵੀ ਹੈ ਕਿ 'ਗੋਡੇ ਢਕਣੀ ਕਛ ਨ ਪਹਿਰੈ ਜੋ ਪਹਿਰੈ ਸੋ ਤਨਖਾਹੀਆ' ਫਿਰ ਅੰਮ੍ਰਿਤ ਸਮੇਂ ਤਾਂ ਪਜਾਮਾ ਉਕਾ ਹੀ ਨਹੀਂ ਪਹਿਨਾਇਆ ਜਾਂਦਾ । ਵੈਸੇ ਰਿਵਾਜ ਹੈ ਜੋ ਸ੍ਰੀ

ਸਤਿਗੁਰੂ ਜੀ ਆਪ ਹੀ ਪ੍ਰਚਲਤ ਕੀਤਾ ਹੈ । ਪਰ ਓਹ ਪਜਾਮਾ ਅਜੇਹਾ ਨਹੀਂ ਸੀ ਜਿਸ ਵਿਚ ਚੂੜੀ ਕੋਈ ਨਾ ਹੋਵੇ ਜਿਵੇਂ ਸਾਨਗੀ ਨੂੰ ਬੁਗ ਚਾੜ੍ਹਿਆ ਹੁੰਦਾ ਹੈ । ਓਹ ਚੁਸਤ ਪਜਾਮਾ ਚੂੜੀਦਾਰ ਹੈ ਜੋ ਬਹੁਤ ਸੁਸੰਸਕ੍ਰਿਤਕ ਪਹਿਰਾਵਾ ਹੈ । 'ਛਿਕਲੀਆ ਕੁੜਤੀ' ਦੀ ਨਕਲ ਹੀ ਅੱਜ ਦਾ ਬੁਸ਼ਰਟ ਕਿਹਾ ਜਾ ਸਕਦਾ ਹੈ ।

ਏਥੇ ਮੇਰਾ ਏਹ ਵਿਸ਼ਾ ਨਹੀਂ ਇਹ ਤੇ ਕਿਉਂਕਿ 'ਇਤਿਹਾਸ ਪਤ੍ਰ' ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਉਂ ਨਾਲ 'ਪ੍ਰੇਮ ਸੁਮਾਰਗ' ਦਾ ਸੰਬਧਤ ਜ਼ਿਕਰ ਆਇਆ ਹੈ । " ਭਾਈ ਇਹ ਸੰਚੀ ਭੇਜੀ ਹੈ ਤੁਮਾਰੇ ਪਾਸ ਤੁਸੀਂ ਪੜ੍ਹ ਕੇ ਫੇਰ ਸਾਨੂੰ ਦੇ ਦੇਣੀ । ਨਾਨੂੰ ਸਿੰਘ ਏਸ ਸੰਚੀ ਨਾਲ ਪਿਆਰ ਰਖਦਾ ਹੈ, ਨਿਤ ਦੇਖਦਾ ਪੜ੍ਹਦਾ ਹੈ । ਜੇ ਤੁਸੀਂ ਰਖਣੀ ਹੋਵੇ ਤਾਂ ਉਤਾਰ ਕਰ ਲੈਣੀ । ਨਹੀਂ ਤਾਂ ਪੰਜਾਬ ਤੇ ਈ ਆਈ ਹੈ, ਤੁਸੀਂ ਓਥੇ ਜਾਕੇ ਦੇਖ ਲੈਣੀ, ਉਤਾਰ ਲੈਣੀ । ਇਹ ਸੰਚੀ ਪ੍ਰਹਲਾਦ ਸਰ ਬਾਲੀ ਪੋਥੀ ਤੇ ਨਿਕਲੀ ਹੈ । ਨਾਲੇ 'ਪ੍ਰੇਮ ਸੁਮਾਰਗ' ਮੈਂ ਦੇਖ ਲੈਣਾ ।" (ਇਤਿਹਾਸਕ ਪੱਤ੍ਰ ਪੰਨਾ ੬੬)

ਜਿਸ ਸੰਚੀ ਦਾ ਸ੍ਰੀ ਸਤਿਗੁਰੂ ਜੀ ਨੇ ਜ਼ਿਕਰ ਕੀਤਾ ਹੈ ਓਹ ਪ੍ਰਹਲਾਦ ਸਰ ਵਿਚੋਂ ਨਿਕਲੀ 'ਵਡ ਤੀਰਥ' ਦੀ ਸਾਖੀ ਕਰਕੇ ਪ੍ਰਸਿਧ ਹੈ । ਜਿਸ ਵਿਚ ਬਹੁਤ ਕੁਝ ਭਵਿਖਤ ਸਬੰਧੀ ਫੁਰਮਾਨ ਹੈ, ਓਹ ਹੈ ।

'ਪ੍ਰੇਮ ਸੁਮਾਰਗ' ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਨਿਜੀ ਲਾਇਬ੍ਰੇਰੀ ਵਿਚ ਹੈ, ਉਸ ਵਿਚ ਨਾ ਤੇ ਮਾਸ ਖਾਣ ਦੀ ਆਗਿਆ ਹੈ ( ਜੇ ਹੁੰਦੀ ਤਦ ਸ੍ਰੀ ਸਤਿਗੁਰੂ ਜੀ ਇਸ ਪੋਥੀ ਦੇ ਪੜ੍ਹਨ ਦਾ ਕਦੀ ਵੀ ਹੁਕਮ ਨਾ ਕਰਦੇ ਕਿਉਂਕਿ ਮਾਸ ਮਲੇਛਾਂ ਦੀ ਖੁਰਾਕ ਹੈ ਸੰਤ ਖਾਲਸੇ ਦੀ ਨਹੀਂ ) ਨਾਹੀ ਉਸ ਪ੍ਰੇਮ ਸੁਮਾਰਗ ਵਿਚ ਕਿਤੇ ਜਨੇਊ ਪਹਿਨਣ ਦੀ ਆਗਿਆ ਹੈ । ਇਹ 'ਪ੍ਰੇਮ ਸੁਮਾਰਗ' ਪਤਾ ਨਹੀਂ ਕਿਹੜਾ ਹੈ ਇਸ ਨੂੰ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਚਿਮਟੇ ਨਾਲ ਵੀ ਫੜਨ ਦਾ ਹੁਕਮ ਨਹੀਂ ਦੇ ਸਕਦੇ । ਓਹ 'ਪ੍ਰੇਮ ਸੁਮਾਰਗ' ਨਾਮ ਜਪਣ, ਰਹਿਤ ਰਖਣ ਦੀ ਆਗਿਆ ਕਰਦਾ ਹੈ ਤੇ 'ਜਹਾਂ ਕਹਾਂ ਪ੍ਰਸ਼ਾਦ' ਛਕਣ ਤੋਂ ਵਰਜਿਤ ਕਰਦਾ ਹੈ, ਜੋ ਸਤਿਗੁਰੂ ਜੀ ਦਾ ਮੁਢਲਾ ਨਿਯਮ ਹੈ । ਮੈਂ ਇਸਤੇ ਹੋਰ ਵਿਚਾਰ ਤੇ ਕਦੀ ਫਿਰ ਕਰਾਂਗਾ ਅੱਜ ਤੇ ਇਹ ਦਸਣਾ ਹੈ ਕਿ ਅੰਮ੍ਰਿਤ ਦੀ ਖੰਡੇ ਦੀ ਪ੍ਰਚੱਲਤ ਮਰਯਾਦਾ ਦੇ ਬਾਨੀ ਅਤੇ 'ਜਪ', 'ਜਾਪ' ਸਵੱਯੀਏ ਸ੍ਰਾਵਗ ਸੁਧ, ਆਦਿ । 'ਚੌਪਈ' ਤੇ 'ਅਨੰਦ' ਪੜ੍ਹਨ ਦਾ ਅਦੇਸ਼ ਕਰਨ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੀ ਹਨ । ਨਹੀਂ ਤੇ ਆਪ ਜੀ ਤੋਂ ਪਹਿਲਾਂ ਜਿੰਨੇ ਵੀ ਇਤਿਹਾਸਕ ਪੁਸਤਕ ਰਚੇ ਗਏ ਓਹਨਾ ਦੇ ਬਿਆਨ ਪ੍ਰਸਪਰ ਵਿਰੋਧੀ ਹਨ । ਪਰ ਹਾਂ ਇਕ ਗਲ ਨਾਲ ਓਹ ਸਾਰੇ ਸਹਿਮਤ ਹਨ ਕਿ ਅੰਮ੍ਰਿਤ ਵਿਚ 'ਖੰਡਾ' ਨਹੀਂ ਸਗੋਂ 'ਕਰਦ' ਹੀ ਫੇਰੀ ਸੀ ।

ਸਭ ਤੋਂ ਪਿਛੋਂ ਦਾ ਇਤਿਹਾਸ ਪੁਸਤਕ 'ਗੁਰ ਬਿਲਾਸ' ਸ੍ਰੀ ਬਾਵਾ ਸੁਮੇਰ ਸਿੰਘ ਰਚਿਤ ਹੈ । ਜਿਸ ਦਾ ਰਚਨ ਕਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਤੋਂ ੧੦ ਸਾਲ ਬਾਦ ਭਾਵ ੧੮੮੨ ਈ: ਸੰਨ ਦਾ ਹੈ । ਬਾਵਾ ਸੁਮੇਰ ਸਿੰਘ ਜੀ ਤਖਤ ਪਟਨਾਂ ਸਾਹਿਬ ਦੇ ਮਹੰਤ ਸਨ । ਆਪ ਪੂਰਨ ਵਿਦਵਾਨ ਤੇ ਖੋਜੀ ਸਨ । ਜਿਨ੍ਹਾਂ ਨੂੰ ਪ੍ਰਸਿਧ ਹਿੰਦੀ ਸਾਹਿਤਕਾਰ ਤੇ ਕਵੀ ਸ੍ਰੀ ਪੰਡਿਤ ਅਯੁਧਿਆ ਸਿੰਘ ਉਪਾਧਿਆ ਆਪਣਾ ਵਿਦਿਆ ਗੁਰੂ ਮੰਨਦਾ ਹੈ । ਓਨਾ ਖਾਲਸਾ ਪੰਥ ਦੀ ਸਾਜਨਾ ਦਾ ਜ਼ਿਕਰ ਕਰਦਿਆ ਲਿਖਿਆ ਹੈ :-

*"ਮਧਯ ਭਾਗ ਕਰ ਜੂਰੋ ਕੇਸਨ ਖੜਗ ਜਨੇਊ ਪਾਯੋ । ਕਮਰ ਕਸਾਇ ਜੁਰਾਇਦੂਊ ਕਰ ਵਹਿਗੁਰੂ ਉਚਰਾਯੋ । ਪਠਾਯੋ ਪਾਠ ਜਪਜੀ ਰ ਜਪਜੀ ਆਪ ਸਵੈਯਾ ਅਨੰਦ । ਅੰਮ੍ਰਿਤ ਕੀਓ ਤਿਆਰ ਅੰਮ੍ਰਿਤ ਬਰ ਅਜਰ ਜਰਨ ਜਗ ਮਾਨਦ ।"*

*(ਗੁਰਬਿਲਾਸ, ਬਾਵਾ ਸੁਮੇਰ ਸਿੰਘ ਜੀ ੧੫੮)*

ਬਾਵਾ ਜੀ 'ਚੌਪਈ' ਛਡ ਹੀ ਗਏ ਹਨ, ਚਾਰ ਬਾਣੀਆਂ ਓਹ ਵੀ ਪਤਾ ਨਹੀਂ ਕਿ ਅਨੰਦ ਸਾਰਾ ਕਿ ਪੰਜ ਪੌੜੀਆਂ ਆਦਿ ਕੁਝ ਨਹੀਂ ਦਸਿਆ । 'ਇਤਿਹਾਸਕ ਪਤ੍ਰ' ਦਾ ਲੇਖਕ ਲਿਖਦਾ ਹੈ ਕਿ -

" ਇਸ ਸਾਰੀ ਤਵਾਰੀਖੀ ਵਿਚਾਰ ਦਾ ਸਿੱਟਾ ਇਹ ਨਿਕਲਿਆ ਕਿ ਚੜ੍ਹਦੇ ਸੰਮਤ ਸਤਾਰਾਂ ਸੈ ਪਚਵੰਜਾਹ ਦੀ ਵੈਸਾਖੀ ਦੇ ਮੌਕੇ, ਦਸਮ ਪਾਤਸ਼ਾਹ ਨੇ ਜੋ 'ਖੰਡੇ' ਦਾ ਅੰਮ੍ਰਿਤ ਤਿਆਰ ਕਰਕੇ ਪੰਜਾਂ ਪਿਆਰਿਆਂ ਨੂੰ ਛਕਾਇਆ, ਉਹ ਸਰਬ ਲੋਹ ਤੇ ਬਾਟੇ ਵਿਚ ਸਤਿਲੁਜ ਨਦੀ ਦਾ ਸੁਚਾ ਜਲ ਤੇ ਪਤਾਸੇ ਪਾਕੇ, ਖੰਡੇ ਦੀ ਧਾਰ
ਨਾਲ 'ਜਪੁ','ਅਨੰਦ' ਤੇ 'ਚੌਪਈ' (ਹਮਰੀ ਕਰੋ ਹਾਥ ਦੇ ਰਛਾ , ਤੋਂ ਦੁਸ਼ਟ੍ਰ ਦੋਖ ਤੇ ਲੇਹੁ ਬਚਾਈ ਤੱਕ)
ਗੁਰਬਾਣੀ ਰੂਪ ਮਹਾਂ ਮੰਤ੍ਰ ਪੜ੍ਹਕੇ, ਅਰੁ ਉਸ ਪੁਰ ਆਪਣੀ ਜਾਦੂ-ਅਸਰ ਅੰਮ੍ਰਿਤ-ਦ੍ਰਿਸ਼ਟੀ ਦਾ ਇਕ-ਟੱਕ ਧਿਆਨ ਧਰਕੇ ਤਿਆਰ ਕੀਤਾ ਸੀ ।" ( ਇਤਿਹਾਸਕ ਪਤ੍ਰ ਪੰਨਾ ੨੪ ਪੈਰਾ ੨ )

ਵਿਦਵਾਨ ਲੇਖਕ ਜੀ ਨੇ ਆਪ ਹੀ ਈਮਾਨਦਾਰੀ ਨਾਲ ਮੰਨ ਲਿਆ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਤਿਆਰ ਕਰਨ ਸਮੇਂ ਤਿੰਨਾਂ ਬਾਣੀਆਂ 'ਜਪੁ' 'ਅਨੰਦ' 'ਚੌਪਈ' ਦਾ ਪਾਠ ਕਰਕੇ ਹੀ ਅੰਮ੍ਰਿਤ ਤਿਆਰ ਕੀਤਾ ਸੀ । ਬਾਕੀ ਜੋ ਅੱਜ ਦੀ ਮਰਯਾਦਾ ਹੈ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਚੱਲਤ ਕੀਤੀ ਹੋਈ ਨਹੀਂ । ਸਗੋਂ ਇਸੇ ਪੈਰੇ ਵਿਚ ਸਾਬਤ ਹੋ ਜਾਂਦਾ ਹੈ ਕਿ -"ਲੇਕਿਨ ਬਾਦਾਂ - ਸਿੰਘਾਂ ਨੇ, ਸਤਿਗੁਰਾਂ ਦੀ ਆਗਿਆ ਪਾਕੇ ਯਾ ਹਜ਼ੂਰ ਦੇ ਅੰਤਰ ਧਿਆਨ ਹੋ ਜਾਣ ਤੋਂ ਮਗਰੋਂ 'ਗੁਰਮਤਾ ਸੋਧਕੇ', 'ਜਾਪ' ਤੇ 'ਸਵੱਯੇ ੧੦' (ਸਰਾਵਗ ਸੁਧ ਸਮੂਹ ਸਿਧਾਨ ਕੇ) ਭੀ ਅੰਮ੍ਰਿਤ ਤਿਆਰ ਕਰਨ ਵਾਲੇ 'ਮਹਾਂ ਮੰਤ੍ਰ' ਵਿਚ ਸ਼ਾਮਿਲ ਕਰ ਲਏ ਸਨ । ਚੂੰ ਕਿ 'ਅੰਮ੍ਰਿਤ' ਪੰਜਾਂ ਸਿੰਘਾਂ ਰਲਕੇ ਤਿਆਰ ਕਰਨਾ ਹੁੰਦਾ ਹੈ, ਇਸ ਲਈ ਪੰਜਾਂ ਦੀ ਰਸਨਾ ਤੋਂ ਪੰਜ ਬਾਣੀਆਂ ਦਾ ਪਾਠ ਕਰਨਾ ਭੀ ਲਾਜ਼ਮੀ ਠਹਿਰਿਆ ।"

(ਇਹਿਾਸਕ ਪੱਤ੍ਰ ਪੰਨਾ ੨੪ ਪੈਰਾ ੨)

ਇਸ ਲੇਖ ਦੇ ਲਿਖਾਰੀ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਸਿੱਖ ਹਿਸਟਰੀ ਰਿਸਰਚ ਸਕਾਲਰ, ਤੇ 'ਸਿੱਖ ਰੈਫਰੈਂਸ ਲਾਇਬ੍ਰੇਰੀ' ਅੰਮ੍ਰਿਤਸਰ ਦੇ ਲਾਇਬ੍ਰੇਰੀਅਨ ਹਨ ਤੇ ਇਸ 'ਪਤ੍ਰ' ਦੇ ਸੰਪਾਦਕ ਪ੍ਰਸਿਧ ਸਿਖ ਵਿਦਵਾਨ ਸ੍ਰੀ ਸਰਮੁਖ ਸਿੰਘ ਜੀ 'ਅਮੋਲ' ਹਨ । ਸਿਖ ਹਿਸਟ੍ਰੀ ਸੁਸਾਇਟੀ ਅੰਮ੍ਰਿਤਸਰ ਦੇ ਸਕੱਤ੍ਰ ਡਾਕਟਰ ਗੰਡਾ ਸਿੰਘ ਜੀ ਕੇਵਲ ਹਨ ਜਿਨ੍ਹਾਂ ਨੇ ਇਸ ਗਲ ਨੂੰ ਈਮਾਨਦਾਰੀ ਨਾਲ ਸਵੀਕਾਰ ਕਰ ਲਿਆ ਹੈ ਕਿ ਅੰਮ੍ਰਿਤ ਦੀ ਅਜੋਕੀ ਮਰਯਾਦਾ ਓਹ ਨਹੀਂ ਜੋ ਸ੍ਰੀ ਗੁਰੂ ਦਸ਼ਮੇਸ਼ ਪਾਤਸ਼ਾਹ ਨੇ ਕਾਇਮ ਕੀਤੀ ਸੀ ਸਗੋਂ ਓਹ ਹੈ ਜੋ ਸਿੰਘਾਂ ਨੇ ਹਜ਼ੂਰ ਦੇ ਅੰਤਰ ਧਿਆਨ ਹੋ ਜਾਣ ਮਗਰੋਂ ਗੁਰਮਤਾ ਸੋਧਕੇ ਆਪ ਹੀ ਪ੍ਰਚੱਲਤ ਕਰ ਲਈ ਹੈ ।

ਬਾਣੀ ਦਾ ਪਾਠ 'ਮੰਤ੍ਰ' ਰੂਪ ਹੈ । 'ਮੰਤ੍ਰ' ਵਿਚ ਵਾਧ ਘਾਟ ਕਰਨਾ 'ਮੰਤ੍ਰ' ਦੀ ਸ਼ਕਤੀ ਦਾ ਹਰਾਸ ਕਰਨਾ ਹੈ । ਫਿਰ ਦੁਨੀਆ ਤੇ ਅੱਜ ਤੀਕ ਜਿਨੇ ਵੀ ਮਜ਼੍ਹਬ ਹੋਏ ਹਨ ਓਨਾਂ ਦੇ ਬਾਨੀ ਦੇ ਪ੍ਰਚੱਲਤ ਮੁਢਲੇ ਨਿਯਮਾ ਵਿਚ ਅਦਲਾ ਬਦਲੀ ਕਰਨ ਦੀ ਕਿਸੇ ਨੂੰ ਵੀ ਹਿੰਮਤ ਨਹੀਂ ਹੋਈ । ਫਿਰ ਕਿਤੇ ਵੀ ਸਾਹਿਬਾਂ ਇਹ ਆਦੇਸ਼ ਨਹੀਂ ਕੀਤਾ ਕਿ ਅੰਮ੍ਰਿਤ ਪੰਜ ਹੀ ਤਿਆਰ ਕਰਨ । ਕੋਈ ਵੀ ਇਤਿਹਾਸ ਸਹੀ ਤੌਰ ਤੇ ਇਹ ਨਹੀਂ ਦਸ ਰਿਹਾ ਕਿ ਇਹ ਇਹ ਬਾਣੀ ਪੜ੍ਹਨੀ ਜ਼ਰੂਰੀ ਹੈ । ਜੇ ਗੁਰਮਤਾ ਸੋਧਕੇ ਮੁਢਲੀ ਮਰਯਾਦਾ ਵਿਚ ਪ੍ਰੀਵਰਤਨ ਹੋ ਸਕਦਾ ਹੈ ਤਦ ਹੋਰਨਾ ਵਿਚ ਵੀ ਹੋ ਸਕਦਾ ਹੈ । ਕਲ ਨੂੰ ਜੇ ਕੁਝ ਪੱਛਮੀ ਫੈਸ਼ਨ ਦੇ ਅਸਰ ਹੇਠ ਆਏ ਸਿੱਖ ਨੌਜੁਆਨ ਇਹ 'ਗੁਰਮਤਾ' ਕਰ ਲੈਣ ਕਿ ਕੇਸਾਂ ਤੋਂ ਬਿਨਾ ਵੀ ਸਿੱਖ ਰਹਿਆ ਜਾ ਸਕਦਾ ਹੈ ਤਦ ਓਹ ਹੱਕ ਬਜਾਨਬ ਹਨ । ਜੇ ਇਕ ਮਰਯਾਦਾ, ਮਰਯਾਦਾ ਵੀ ਓਹ ਜੋ ਸਭ ਤੋਂ ਉਚੇਰੀ ਹੈ, ਸਭ ਤੋਂ ਪਹਿਲੀ ਤੇ ਸਰਵੋਪਰੀ ਹੈ, ਗੁਰਮਤੇ ਨਾਲ ਤਬਦੀਲ ਹੋ ਸਕਦੀ ਹੈ ਤਾਂ ਹੋਰ ਕੀ ਕੁਝ ਨਹੀਂ ਹੋ ਸਕਦਾ ?

ਅਸਲ ਵਿਚ ਕੋਈ ਗੁਰਮਤਾ ਨਹੀਂ ਹੋਇਆ, ਨਾ ਹੀ ਕਿਸੇ ਕੀਤਾ ਹੈ, ਨਾ ਹੀ ਅਜੇਹਾ ਕਿਤੇ ਕਿਸੇ ਪੁਸਤਕ ਵਿਚ ਨਿਰਦੇਸ਼ ਹੀ ਆਇਆ ਹੈ । ਇਹ ਜੋ ਮਰਯਾਦਾ ਹੈ ਖੰਡੇ ਦੇ ਅੰਮ੍ਰਿਤ ਤਿਆਰ ਕਰਨ ਦੀ ਤੇ ਪੰਜਾਂ ਸਿੰਘਾਂ ਦੇ ਪੰਜ ਬਾਣੀਆਂ ਦੀ ਪ੍ਰਚੱਲਤ ਹੈ ਇਸਦਾ ਚਲਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਜ ਸਰੂਪ ਬ੍ਹਾਰਵੇਂ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਕੀਤਾ ਹੈ । ਆਪ ਜੀ ਦਾ ਹੁਕਮ ਹੈ :-

*" ਪੰਜ ਸਿੰਘ ਸਕੇਸ਼ ਸ਼ਨਾਨ ਕਰਕੇ ਸੁਚ ਪਵਿਤ੍ਰ ਬਸਤ੍ਰ ਧਾਰਨ ਕਰਕੇ ਕਛਹਿਰੇ ਨਾਲ ਬੀਰਆਸਨ ਬੈਠਕੇ ਅੰਮ੍ਰਿਤ ਤਿਆਰ ਕਰਨ , ੧ ਜਪੁ ੨ ਜਾਪੁ ੩ ਸਵੱਯੇ (ਸਵਾਰਗ ਸੁਧ ਸਮੂਹ ਆਦ ੧੦) ੪ ਚੌਪਈ ੫ ਅਨੰਦ (ਪੰਜ ਪੌੜੀਆਂ ਮੁਢਲੀਆਂ ਤੇ ਇਕ ਅੰਤਲੀ ਪੜ੍ਹਕੇ ਗਾਤ੍ਰੇ ਸ਼ਸਤ੍ਰ ਸਜਾਕੇ ਪੰਜ ਕਕੇ ਧਾਰਨ ਕਰਾਕੇ ਅੰਮ੍ਰਿਤ ਛਕਾਣ ਦੀ ਮਰਯਾਦਾ ਹੈ । ਜੋ ਅੱਜ ਤੀਕ ਪ੍ਰਚੱਲਤ ਹੈ ।"*

ਇਸ ਲਈ ਇਹ ਗਲ ਨਿਰ ਵਿਵਾਦ ਮੰਨੀ ਜਾ ਸਕਦੀ ਹੈ ਕਿ ਖੰਡੇ ਦਾ ਅੰਮ੍ਰਿਤ ਪੰਜ ਸਿੰਘ ਪੰਜ ਬਾਣੀਆਂ ਪੜ੍ਹਕੇ ਤਿਆਰ ਕਰਨ ਦੀ ਮਰਯਾਦਾ ਸੰ: ੧੮੫੭ ਈ. ਸੰਮਤ ੧੯੧੪ ਦੇ ਸਮੇ ੧ ਵੈਸਾਖ ਨੂੰ ਵੈਸਾਖੀ ਦੇ ਪਵਿੱਤ੍ਰ ਪੁਰਬ ਤੇ ਤਿਆਰ ਕਰਕੇ ਸਿੰਘਾਂ ਨੂੰ ਛਕਾਇਆ ਤੇ ਮਰਯਾਦਾ ਪ੍ਰਚੱਲਤ ਕੀਤੀ । ਬਾਕੀ ਹੋਰ ਸਿਖ ਦੁਨੀਆ ਵਿਚ ਅੰਮ੍ਰਿਤ ਦੀ ਮਰਯਾਦਾ ਅਜ ਵੀ ਇਕ ਨਹੀਂ ਸਗੋਂ ਵਖੋ ਵਖਰੀ ਹੀ ਹੈ । ਕੋਈ ੩੨ ਸਵੱਯੇ ਤੇ ਚੌਪਈ ਪ੍ਰਣਵੋ ਆਦ ਏਕੰਕਾਰਾ ਪੜ੍ਹਦੇ ਹਨ ਕੋਈ ਹਮਰੀ ਕਰੋ ਹਾਥ ਦੈ ਰੱਛਾ ਤੇ ਅਨੰਦ ਦੀਆਂ ੪੦ ਪੌੜੀਆਂ ਪੜ੍ਹਦੇ ਹਨ । ਗੱਲ ਕੀ ਸਿਵਾਏ ਨਾਮਧਾਰੀਆਂ ਤੋਂ ਬਾਕੀ ਇਕ ਮਰਯਾਦਾ ਕਿਤੇ ਵੀ ਪ੍ਰਚੱਲਤ ਨਹੀਂ । ਜੇ ਕਿਤੇ ਹੈ ਓਹ ਓਹੀ ਹੈ ਜੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਾਇਮ ਕੀਤੀ ਹੈ । ਇਸ ਲਈ ਇਚ ਬ੍ਹਾਰਵੇਂ ਪਾਤਸ਼ਾਹ ਹੀ ਖੰਡੇ ਦੇ ਅੰਮ੍ਰਿਤ ਦੇ ਦਾਤੇ, ਸਿੰਘਣੀਆਂ ਨੂੰ ਬਰਾਬਰ ਦਾ ਅਧੀਕਾਰ ਦੇਣ ਵਾਲੇ ਤੇ ਅੰਮ੍ਰਿਤ ਛਕਾਣ ਵਾਲੇ ਅਤੇ ਅਨੰਦ ਦੀ ਪਵਿਤ੍ਰ ਮਰਯਾਦਾ ਪ੍ਰਚੱਲਤ ਕਰਨ ਵਾਲੇ ਪ੍ਰਥਮ ਸੰਚਾਲਕ ਹਨ ।



*Guru Gobind Singh on horse-back*

(Mural on the inside wall of the stair-case, first storey, Central Shrine, Golden Temple)

# ਦਸਮ ਗੁਰੂ ਜੀ ਨੂੰ ਅੰਮ੍ਰਿਤ ਕਿਸਨੇ ਛਕਾਇਆ ?

ਦੇਵਿੰਦਰ ਸਿੰਘ ਗਿੱਲ

ਦਸਮ ਗੁਰੂ ਜੀ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਹੋ ਜਾਣ ਤੋਂ ਬਾਅਦ ਅੰਮ੍ਰਿਤ ਕਿਸ ਨੇ ਛਕਾਇਆ ? ਸਾਡੇ ਵਰਤਮਾਨ ਲਿਖਾਰੀ, ਭਾਈ ਗੁਰਦਾਸ ਦੂਜੇ ,ਦੀ ਵਾਰ ਦੀ ਤੁਕ 'ਵਾਹੁ ਵਾਹੁ ਗੋਬਿੰਦ ਸਿੰਘ - ਆਪੇ ਗੁਰ ਚੇਲਾ' ਦਾ ਆਸਰਾ ਲੈਕੇ ਲਿਖਦੇ ਤੇ ਪਰਚਾਰਦੇ ਆਏ ਹਨ ਕਿ ਪਹਿਲਾਂ ਪੰਜਾਂ ਪਿਆਰਿਆਂ ਨੂੰ ਗੁਰੂ ਜੀ ਨੇ ਅੰਮ੍ਰਿਤ ਛਕਾਇਆ ਸੀ, ਫਿਰ ਪੰਜਾਂ ਪਿਆਰਿਆਂ ਨੇ ਗੁਰੂ ਜੀ ਨੂੰ ਉਸੇ ਹੀ
ਤਰ੍ਹਾਂ ਅੰਮ੍ਰਿਤ ਛਕਾਇਆ ਸੀ । ਪ੍ਰੰਤੂ ਜੇਕਰ ਅਸੀਂ ਮੁਢਲੇ ਸਰੋਤ ਗ੍ਰੰਥਾਂ ਨੂੰ ਵਾਚੀਏ ਤਾਂ ਵਰਤਮਾਨ ਲਿਖਾਰੀਆਂ ਦੀ ਇਹ ਧਾਰਨਾ ਗਲਤ ਸਾਬਿਤ ਹੋ ਜਾਂਦੀ ਹੈ ।

ਮੁਢਲੇ ਸਰੋਤ ਗ੍ਰੰਥਾਂ ਵਿਚ ਕਵੀ ਸੈਨਾਪਤਿ ਦਾ ਗ੍ਰੰਥ "ਸ੍ਰੀ ਗੁਰ ਸੋਭਾ" ਹੈ ਜੋ ਗੁਰੂ ਜੀ ਦਾ ਸਮਕਾਲੀ ਮੰਨਿਆ ਜਾਂਦਾ ਹੈ, ਉਸ ਵਿਚ ਖਾਲਸਾ ਪੰਥ ਕਿਵੇਂ ਸਾਜਿਆ ਗਿਆ ਅਤੇ ਅੰਮ੍ਰਿਤ ਕਿਵੇਂ ਤਿਆਰ ਹੋਇਆ, ਆਦਿਕ ਬਾਰੇ ਕੋਈ ਵੀ ਜ਼ਿਕਰ ਨਹੀਂ ਆਉਂਦਾ । ਉਸ ਤੋਂ ਬਾਅਦ 'ਗੁਰਬਿਲਾਸ' ਪਾਤਸ਼ਾਹੀ ਦਸਵੀਂ ਕ੍ਰਿਤ ਕੋਇਰ ਸਿੰਘ ਕਲਾਲ (ਰਚਨ ਕਾਲ ੧੭੫੧ ਈਸਵੀ) ਅਤੇ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' ਕ੍ਰਿਤ ਸੁਖਾ ਸਿੰਘ (ਰਚਨ ਕਾਲ ੧੭੯੭ ਈਸਵੀ) ਵਿਚ ਸਿਰਫ ਏਨਾਂ ਲਿਖਿਆ ਹੈ ਕਿ ਗੁਰੂ ਜੀ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਪ੍ਰੰਤੂ ਗੁਰੂ ਜੀ ਨੇ ਆਪ ਪੰਜਾਂ ਪਿਆਰਿਆਂ ਤੋਂ ਛਕਿਆ ਜਾਂ ਨਹੀਂ, ਇਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ । ਜੇਕਰ ਅਸੀਂ ਹੋਰ ਮੁਢਲੇ ਸਰੋਤ ਗ੍ਰੰਥ ਵਾਚੀਏ ਤਾਂ ਸਾਬਿਤ ਹੋ ਜਾਂਦਾ ਹੈ ਕਿ ਗੁਰੂ ਜੀ ਨੂੰ ਕਿਸੇ ਨੇ ਵੀ ਅੰਮ੍ਰਿਤ ਨਹੀਂ ਛਕਾਇਆ, ਉਹਨਾਂ ਨੇ ਅੰਮ੍ਰਿਤ ਦੇ ਬਾਟੇ ਵਿਚੋਂ ਖੁਦ ਆਪ ਹੀ ਅੰਮ੍ਰਿਤ ਛਕਿਆ ਸੀ, ਇਸ ਪ੍ਰਥਾਇ ਗ੍ਰੰਥਾਂ ਦੇ ਹਵਾਲੇ ਦਿਤੇ ਜਾ ਰਹੇ ਹਨ :-

ੳ. "ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ" (ਰਚਨਕਾਲ ੧੭੬੯ ਈਸਵੀ) , ਲੇਖਕ ਕੇਸਰ ਸਿੰਘ ਜੀ ਛਿੱਬਰ (ਦੇਖੋ 'ਪਰਖ' ਰਿਸਾਲੇ ਦਾ ੧੯੭੨ ਈ. ਦਾ ਅੰਕ-ਸੰਪਾਦਕ-ਰਤਨ ਸਿੰਘ ਜੱਗੀ ) ਸਫਾ ੧੨੯ ਤੇ ਇਸ ਪ੍ਰਕਾਰ ਲਿਖਦਾ ਹੈ :-

*ਕਹਿਆ ਗਰੀਬ ਨਿਵਾਜ ਵਿਚਿ ਮਿਠਾ ਪਾਵੋ ਤਾਂ ਬਣੇ ਸੁਆਦੁ ।*
*ਬਚਨ ਕੀਤਾ ਲੈ ਆਉ ਧਰਮ ਚੰਦਾ ਪਤਾਸੇ ਪ੍ਰਸਾਦੁ ।*
*ਪਤਾਸੇ ਪਵਾਏ ਤੇ ਕਰਦੁ ਚਲਾਈ । ਨਾਉ ਧਰਿਆ ਪਾਹੁਲ ਏਹ ਪਾਹੁ ਲਗਾਈ ।੩੨੧।*
*ਚੌਪਾ ਸਿੰਘ ਬਣਾਇ ਹਥਿ ਅਪਨੇ ਉਪਰਿ ਧਰਿ ਅਗੇ ਲੈ ਆਇਆ ।*
*ਸਾਹਿਬ ਉਂਗਲ ਨਾਲਿ ਲਾਇ ਨਿਜ ਰਸਨੀ ਲਾਇਆ ।*

ਉਪ੍ਰੋਕਤ ਪ੍ਰਮਾਣ ਵਿਚੋਂ ਆਖਰੀ ਪੰਕਤੀ "ਸਾਹਿਬ ਉਂਗਲ ਨਾਲਿ ਲਾਇ ਨਿਜ ਰਸਨੀ ਲਾਇਆ" ਸਾਡਾ ਪੱਖ ਪੂਰਦੀ ਹੈ ਕਿ ਗੁਰੂ ਜੀ ਨੇ ਅੰਮ੍ਰਿਤ ਆਪ ਹੀ ਛਕਿਆ ਸੀ, ਪੰਜਾਂ ਪਿਆਰਿਆਂ ਕੋਲੋਂ ਨਹੀਂ ।

ਅ. ਅਗੇ ਗ੍ਰੰਥ "ਮਹਿਮਾ ਪ੍ਰਕਾਸ਼" (ਰਚਨ ਕਾਲ ੧੭੭੪ ਈਸਵੀ) ਦਾ ਲਿਖਾਰੀ ਸਰੂਪ ਦਾਸ ਭੱਲਾ (ਸੰਪਾਦਕ ਖਜ਼ਾਨ ਸਿੰਘ ਤੇ ਡਾ. ਗੋਬਿੰਦ ਸਿੰਘ ਲਾਂਬਾ, ਪ੍ਰਕਾਸ਼ਕ - ਭਾਸ਼ਾ ਵਿਭਾਗ ਪੰਜਾਬ-ਪਟਿਆਲਾ) ਪੰਨਾਂ ੮੨੬ ਤੇ ਸਾਡੇ ਪੱਖ ਦੀ ਪੁਸ਼ਟੀ ਕਰਦਾ ਹੋਇਆ ਲਿਖਦਾ ਹੈ ਕਿ ਗੁਰੂ ਜੀ ਨੇ ਪਹਿਲਾਂ ਪੰਜ ਚਮਚੇ ਬਾਟੇ ਵਿਚੋਂ ਅੰਮ੍ਰਿਤ ਦੇ ਆਪ ਛਕੇ, ਫਿਰ ਸਿਖਾਂ ਨੂੰ ਪਹੁਲ (ਅੰਮ੍ਰਿਤ) ਛਕਾ ਦਿਤੀ ਗਈ । 'ਮਹਿਮਾ ਪ੍ਰਕਾਸ਼' ਗ੍ਰੰਥ ਦੀ ਲਿਖਤ ਦੇਖੋ :-

*ਦੋਹਰਾ ॥ ਮੈਂ ਆਪ ਲੇਤ ਹੋ ਤੇਜ ਕੋ ਪੁਨਿ ਸਿਖਨ ਪਾਹੁਲ ਦਿਉ ।*
*ਸਭ ਘਟ ਪ੍ਰਕਾਸ ਹੋਇ ਤੇਜ ਜਬ ਤਬ ਇਨਸੇ ਕਾਰਜ ਲੇਉ ।*
*ਚੌਪਈ ॥ ਤਬ ਪਾਂਚ ਚਮਚਾ ਮਹਾਂ ਤੇਜ ਭਰ ਪੀਆ ।ਜਿਮ ਅਗਸਤ ਸਿੰਧ ਆਚਮਨ ਕੀਆ ।*
*ਪੁਨ ਪਾਹੁਲ ਦੇਨ ਸਿਖਨ ਕੋ ਲਾਗੇ । ਤਬ ਕਹਾ ਮਾਤਾ ਸੰਗਤ ਸੁਖ ਪਾਗੇ ।੭॥*

ੲ. ਸ੍ਰੋਤ ਪੁਸਤਕ "ਗੁਰੂ ਕੀਆਂ ਸਾਖੀਆਂ" (ਰਚਨਕਾਲ ੧੭੯੦ ਈਸਵੀ) ਜੋ ਭੱਟ ਵਹੀਆਂ ਤੇ ਪੰਡਾਂ ਵਹੀਆਂ ਤੇ ਅਧਾਰਤ ਹਨ । ਇਸਨੂੰ ਭੱਟ ਸਰੂਪ ਸਿੰਘ ਕੌਸ਼ਿਸ਼ ਨੇ ਭਟਾਖਰੀ ਭਾਸ਼ਾ ਵਿਚ ਰਚਿਆ
ਸੀ ਜੋ ਬਾਅਦ ਵਿਚ ੧੯੬੮ ਈਸਵੀ ਵਿਚ ਗੁਰਮੁਖੀ ਵਿਚ ਅਨੁਵਾਦ ਕੀਤੀ ਗਈ ਸੀ । ਇਸਨੂੰ ਪ੍ਰਸਿੱਧ ਵਿਦਵਾਨ ਪ੍ਰੋ. ਪਿਆਰਾ ਸਿੰਘ ਪਦਮ ਅਤੇ ਗਿਆਨੀ ਗਰਜਾ ਸਿੰਘ ਨੇ ੧੯੮੬ ਈ. ਵਿਚ ਸੰਪਾਦਿਤ ਕੀਤਾ ਸੀ । ਉਸ ਦੇ ਪੰਨਾ ੧੧੪ ਤੇ ਸਾਡੇ ਵਿਚਾਰਾਂ ਦੀ ਪੁਸ਼ਟੀ ਇਸ ਪ੍ਰਕਾਰ ਹੁੰਦੀ ਹੈ :-

*" ਬਾਟਾ ਤਿਆਰ ਹੋਇ ਜਾਨੇ ਕੇ ਬਾਦ ਖਲੇ ਹੋਇ ਅਰਦਾਸ ਕੀ, ਅੰਤਮ 'ਤੇਰੇ ਭਾਣੇ ਸਰਬੱਤ ਕਾ ਭਲਾ', ਕਹਿਕੇ ਫਤੇ ਗਜਾਈ ਤੇ ਜੈਕਾਰਾ ਛੋਰਾ ।*

*ਉਪ੍ਰੰਤ ਸਤਿਗੁਰਾਂ ਖਾਂਡੇ ਕੀ ਪਿਪਲੇ ਤੇ ਅੰਮ੍ਰਿਤ ਪਾਇ ਪਾਂਚ ਦਫਾ ਅਪਨੇ ਮੁਖ ਮੇਂ ਚੁਆਇ ਪਾਂਚ ਹੀ ਬਾਰ ਸ੍ਰੀ ਮੁਖ ਥੀਂ ਸ੍ਰੀ ਵਾਹਗੁਰੂ ਜੀ ਕੀ ਫਤੇ ਗਜਾਈ । ਬਾਦ ਮੇਂ ਗੁਰੂ ਜੀ ਨੇ ਖਾਂਡੇ ਕੋ ਦਾਏ ਸੇ ਪਕੜ, ਬਚਨ ਕੀਆ ਕਿ ਇਹ ਖਾਂਡਾ ਸਰਗੁਨ ਸਰੂਪ ਸ੍ਰੀ ਮਹਾ ਕਾਲ ਨੇ ਹੇਮਕੁੰਟ ਪਰਬਤ ਸੇ ਮੁਝੇ ਬੁਲਾਇ ਕੇ ਦੀਆ ਥਾ ।"*

ਸ. ਗਿਆਨੀ ਗਿਆਨ ਸਿੰਘ ਜੀ "ਸ੍ਰੀ ਗੁਰੂ ਪੰਥ ਪ੍ਰਕਾਸ਼" (ਰਚਨ ਕਾਲ ੧੮੮੯ ਈ:) ਪ੍ਰਕਾਸ਼ਕ ਤੇ ਸੰਪਾਦਕ ਗਿਆਨੀ ਕਿਰਪਾਲ ਸਿੰਘ ਜੀ ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਅੰਮ੍ਰਿਤਸਰ, ਭਾਗ ਤੀਜਾ, ਪੰਨਾ ੧੫੭੫ ਤੇ ਲਿਖਦੇ ਹਨ :-

*ਅਨੰਦ ਉਚਾਰ-ਅਰਦਾਸ ਕਰਿ ਕੈ ਸੁਧਾਰ, ਅੰਮ੍ਰਿਤ ਤਿਆਰ ਗੁਰੁ ਐਸ ਬਿਧਿ ਕੀਨੋ ਹੈ ।*

*ਪ੍ਰਥਮ ਕਰਦ ਸਾਥ ਆਪ ਗੁਰ ਨਾਥ ਲੀਓ, ਪਾਛੇ ਆਛੇ ਆਪ ਪਾਂਚ ਸਿਖਨ ਕੋ ਦੀਨੋ ਹੈ ।*

ਪਾਂਚ ਪਾਂਚ ਅੰਚੁਰੀ ਪਿਲਾਈ ਫਤੇ ਬੁਲਵਾਈ, ਤਯੋਂ ਹੀ ਫਿਰ ਸਿਰ ਪਰ ਨੈਨਨ ਪੈ ਚੀਨੋ ਹੈ ।

ਉਪ੍ਰੋਕਤ ਲਿਖਤ ਅਨੁਸਾਰ ਵੀ ਅੰਮ੍ਰਿਤ ਦਾ ਬਾਟਾ ਤਿਆਰ ਹੋ ਜਾਣ ਤੋਂ ਬਾਅਦ ਦਸਮ ਗੁਰੂ ਜੀ ਨੇ ਕਰਦ ਨਾਲ ਆਪ ਹੀ ਅੰਮ੍ਰਿਤ ਛਕਿਆ ਸੀ ਅਤੇ ਫਿਰ ਪੰਜਾਂ ਸਿਖਾਂ ਨੂੰ ਛਕਾਇਆ ਸੀ, ਇਸ ਵਿਚ ਵੀ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਣ ਬਾਰੇ ਕਿਧਰੇ ਕੋਈ ਜ਼ਿਕਰ ਨਹੀਂ ਹੈ ।

ਹ. ਗਿਆਨੀ ਗਿਆਨ ਸਿੰਘ ਜੀ "ਤਵਾਰੀਖ ਗੁਰੂ ਖਾਲਸਾ" (ਰਚਨ ਕਾਲ ੧੮੯੧ ਈਸਵੀ) ਪ੍ਰਕਾਸ਼ਕ ਭਾਸ਼ਾ ਵਿਭਾਗ ਪੰਜਾਬ ਦੇ ਪੰਨਾ ੮੬੦ ਤੇ ਲਿਖਦੇ ਹਨ :-

*"....... ਏਨਾ ਕਹਿ ਗੁਰੂ ਜੀ ਨੇ ਅੰਮ੍ਰਿਤ ਦੇ ਬਾਟੇ ਵਿਚੋਂ ਖੰਡੇ ਦੀ ਨੋਕ ਨਾਲ ਪੰਜ ਵਾਰੀ ਪਹਿਲੇ ਆਪਣੇ ਮੁਖਾਰਬਿੰਦ ਵਿਚ ਅੰਮ੍ਰਿਤ ਪਾ ਕਰ ਫੇਰ ਉਨ੍ਹਾਂ ਨੂੰ ਇਸ ਪ੍ਰਕਾਰ ਛਕਾਯਾ ।*

*ਪਹਿਲੇ ਪੰਜ ਪੰਜ ਚੁਲੇ ਛਕਾਏ, ਫੇਰ ਕੇਸ ਵਿਚ ਪਾਏ, ਪੁਨਾਂ ਨੇਤ੍ਰਾਂ ਪਰ ਛਿੜਕਾਏ । ਹਰੇਕ ਚੁਲੇ ਨਾਲ ਬੋਲ " ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ" ਗੁਰੂ ਜੀ ਬੁਲਾਉਂਦੇ ਗਏ ।"*

ਉਪ੍ਰੋਕਤ ਇਤਿਹਾਸਕ ਹਵਾਲੇ ਬਾਰੇ ਕੁਝ ਲਿਖਣ ਦੀ ਲੋੜ ਨਹੀਂ ਹੈ ਕਿਉਂਕਿ ਉਸ ਵਿਚ ਸਾਫ ਅਖਰਾਂ ਵਿਚ ਹੀ ਲਿਖਿਆ ਹੈ ਕਿ ਸਤਿਗੁਰਾਂ ਨੇ ਆਪ ਹੀ ਅੰਮ੍ਰਿਤ ਤਿਆਰ ਕਰਕੇ ਆਪ ਹੀ ਖੰਡੇ ਦੀ ਨੋਕ ਨਾਲ ਛਕਿਆ ਸੀ ।

ਕ. ਅਗੇ ਅਸੀਂ ਪੁਸਤਕ "ਸੁਧਰਮ ਮਾਰਗ ਗ੍ਰੰਥ" ਦਾ ਹਵਾਲਾ ਦੇ ਰਹੇ ਹਾਂ । ਉਸ ਪੁਸਤਕ ਨੂੰ ਸੰਤ ਭੂਪ ਸਿੰਘ ਨਿਰਮ-ਲੇ ਨੇ ਲਗ ਭਗ ੧੮੧੧ ਈਸਵੀ ਵਿਚ ਰਚਿਆ ਸੀ ਜੋ ਸੰਤ ਸੰਪੂਰਨ ਸਿੰਘ ਨੇ ੧੯੨੩ ਈਸਵੀ ਵਿਚ ਪ੍ਰਕਾਸ਼ਤ ਕਰਵਾਇਆ । ਉਸ ਅਨੁਸਾਰ ਵੀ ਸਤਿਗੁਰੂ ਜੀ ਨੇ ਆਪ ਹੀ ਅੰਮ੍ਰਿਤ ਛਕਿਆ ਸੀ, ਭਾਵ ਪੰਜ ਸ਼ਸਤਰ ਅੰਮ੍ਰਿਤ ਵਿਚ ਭਿਉਂ ਕੇ ਮੂੰਹ ਵਿਚ ਨਿਚੋੜੇ, ਫਿਰ ਕੇਸਾਂ ਵਿਚ ਆਪ ਹੀ ਅੰਮ੍ਰਿਤ ਪਾਇਆ ਅਤੇ ਸ਼ਸਤਰਾਂ ਨੂੰ ਨਮਸ਼ਕਾਰ ਕਰਕੇ ਤਖਤ ਉਪਰ ਬੈਠੇ । ਉਸ ਸ੍ਰੋਤ ਗ੍ਰੰਥ ਦੀ ਇਬ-ਾਰਤ ਇਸ ਪ੍ਰਕਾਰ ਹੈ :-

*" ਤਬ ਸ੍ਰੀ ਮੁਖ ਹੁਕਮ ਦੀਆ, ਸਤਰੁਦਰ ਕੇ ਜਲਕੀ ਗਾਗਰ ਮੈਂ ਪਾਏ । ਪੰਜ ਸ਼ਾਸਤਰ ਨਾਮ - ੧. ਕਰਦ ੨. ਚਕਰ ੩. ਕਟਾਰ ੪. ਤੀਰ ੫. ਸ੍ਰੀ ਸਾਹਿਬ । ਤਬ ਸ੍ਰੀ ਸਤਿਗੁਰੂ ਜੀ ਕਰਦ ਕੋ ਹਲਵਾਇਆ ਅਪਨੀ ਓਰ ਜਪੁਜੀ ਆਦਿਕ ਮੰਤ੍ਰ ਪੜਹ । ਓਸ ਸਮੈਂ ਰਾਮ ਕੌਰ ਖਿਤਾਬ 'ਗੁਰਬਖਸ਼ ਸਿੰਘ' ਸਿਤਾਬੀ ਮਾਤਾ ਜੀ ਕੋ ਕਹਾ ਜੋ ਸਾਹਿਬ ਪੰਥ ਰਚਨੇ ਲਾਗੇ ਹੈ, ਕੇਵਲ ਸ਼ਸਤ੍ਰ ਫੇਰਤੇ ਹੈਂ । ਪੰਥ ਤਮੋਂ ਗੁਣੀ ਹੋਇਗਾ । ਹਜੂਰ ਕੋ ਕੋਈ ਕਹਿਤਾ ਨਾਂਹੀ ਤੁਮ ਬੀਚ ਰਸ ਪਾਵੋ । ਤਬ ਮਾਤਾ ਜੀ ਨੇ ਆਪ ਪਤਾਸੇ ਗਾਗਰ ਮੈਂ ਡਾਰੇ । ਤਬ ਸਾਹਬ ਪ੍ਰਸੰਨ ਭਏ । ਮਾਤਾ ਜੀ ਭਲਾ ਕੀਆ ਰਸ ਪਾਇਆ ਅੰਮ੍ਰਿਤ ਤਿਆਰ ਕਰਿ ਕਰਦ ਜੁਗਤ ਪਾਂਚੋ ਸਸਤ੍ਰ ਆਪਣੇ ਮੁਖ ਮੈਂ ਨਿਚੋੜੇ, ਉਚਾਰਾ - ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ । ਇਸ ਭਾਤ ਕਹਿ ਕਹਿ ਨੇਤ੍ਰੋਂ ਮੇਂ ਡਾਰੇ । ਪੁਨ ਕੇਸੋਂ ਮੈਂ ਪਾਇ । ਤਿਸ ਸਮੇਂ ਉਠ ਕਰਿ ਸਸਤ੍ਰ ਕੋ ਗੁਰੂ ਰੂਪ ਜਾਨ ਕਰ ਨਮਸ਼ਕਾਰ ਕੀਆ । ਆਪ ਤਖਤ ਪਰ ਬੈਠੇ ।"*

ਉਪ੍ਰੋਕਤ ਗ੍ਰੰਥ ਦੇ ਹਵਾਲੇ *"..... ਅੰਮ੍ਰਿਤ ਤਿਆਰ ਕਰਿ ਕਰਦ ਜੁਗਤ ਪਾਂਚੋਂ ਸਸਤ੍ਰ ਆਪਣੇ ਮੁਖ ਮੈਂ ਨਿਚੋੜੇ, ਉਚਾਰਾ - ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ....."* ਤੋਂ ਸਾਫ ਪ੍ਰਗਟ ਹੋ ਜਾਂਦਾ ਹੈ ਕਿ ਗੁਰੂ ਜੀ ਨੇ ਅੰਮ੍ਰਿਤ ਆਪ ਹੀ ਇਕਲਿਆਂ ਨੇ ਤਿਆਰ ਕੀਤਾ ਅਤੇ ਆਪ ਹੀ ਉਸ ਨੂੰ ਛਕਿਆ ਸੀ, ਬਾਅਦ ਵਿਚ ਪੰਜਾਂ ਪਿਆਰਿਆਂ ਨੂੰ ਛਕਾਇਆ ।

ਹੁਣ ਤਕ ਉਪ੍ਰੋਕਤ ਸਾਰੇ ਗ੍ਰੰਥਾਂ ਦੇ ਹਵਾਲੇ ਜੋ ਕਿ ਇਹ ਸਾਰੇ ਸਰੋਤ, ਸਿੱਖ ਜਗਤ ਵਿਚ ਪ੍ਰਮਾਣਿਕ ਮੰਨੇ ਜਾਂਦੇ ਹਨ, ਕਿਸੇ ਨੇ ਵੀ ਦਸਮ ਗੁਰੂ ਜੀ ਦਾ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਛਕਣਾ ਜ਼ਾਹਿਰ ਨਹੀਂ ਕੀਤਾ । ਹਾਂ ਇਕ ਗੱਲ ਜ਼ਰੂਰ ਹੈ ਕਿ ਦਸਮ ਗੁਰੂ ਜੀ ਦੇ ਆਪ ਆਪਣੇ ਹੱਥੀਂ ਅੰਮ੍ਰਿਤ ਛਕਣ ਦੇ ਵੇਰਵੇ ਅਵੱਸ਼ ਹਰ ਲਿਖਾਰੀ ਨੇ ਆਪਣੇ ਸੁਭਾਅ ਅਨੁਸਾਰ ਵਖ ਵਖ ਲਿਖੇ ਹਨ ਪ੍ਰੰਤੂ ਫਿਰ ਵੀ ਉਹ ਸਾਰੇ ਇਕ ਮੱਤ ਹਨ ਕਿ ਦਸਮ ਗੁਰੂ ਜੀ ਨੇ ਆਪ ਹੀ ਅੰਮ੍ਰਿਤ ਦਾ ਬਾਟਾ ਆਪਣੇ ਹੱਥੀਂ ਤਿਆਰ ਕੀਤਾ, ਉਸ ਵਿਚ ਪੰਜਾਂ ਪਿਆਰਿਆਂ ਦਾ ਕੋਈ ਯੋਗਦਾਨ ਨਹੀਂ ਸੀ ਅਤੇ ਨਾਂ ਹੀ ਉਥੇ ਕਿਧਰੇ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ ਸੀ ਅਤੇ ਫਿਰ ਹਜ਼ਾਰਾਂ ਦੀ ਸੰਖਿਆ ਵਿਚ ਇਕੱਤਰ ਹੋਈ ਸੰਗਤ ਵਿਚ ਆਪ ਹੀ ਅੰਮ੍ਰਿਤ ਤਿਆਰ ਕਰਕੇ ਆਪ ਹੀ ਛਕ ਲਿਆ ਸੀ ਅਤੇ ਆਪਣਾ ਨਾਮ ਗੋਬਿੰਦ ਰਾਇ ਤੋਂ ਬਦਲਕੇ ਗੋਬਿੰਦ ਸਿੰਘ ਰੱਖ ਲਿਆ ਸੀ ।

# ਚਮਤਕਾਰ

ਕੇ. ਐਸ. ਭਮਰਾ

ਗੋ - ਗੋ ਅਤੇ ਗ੍ਰੀਬ ਦੀ ਪੁਕਾਰ ਸੁਣ ਕਲੁ ਮਾਹਿ,
ਛਿਨ ਵਿਚ ਆਕੇ ਦੁੱਖ ਉਨ੍ਹਾਂ ਦੇ ਸਹਾਰਾਂਗਾ ।
ਬਿੰ - ਬਿੰਦ ਜਿਨੀ ਦੇਰ ਨਾ ਲਗਾਊਂ ਦੁਖ ਮੇਟ ਕੇ ਤੇ,
ਬੂਟਾ ਨ੍ਹਿੰਕਾਰੀ ਨਾਂ ਬੀਰਤਾ ਉਕਾਰਾਂਗਾ ।
ਦ - ਦਰਦ ਵੰਡਾਊ ਜੜ੍ਹਾਂ ਜ਼ੁਲਮ ਦੀਆਂ ਪਟਣੇ ਨੂੰ,
ਹੱਥ ਕਿਰਪਾਨ ਮੂੰਹੋ ਬਚਨ ਉਚਾਰਾਂਗਾ ।
ਸਿੰ - ਸਿੰਘ ਦੀ ਗਰਜ ਨਾਲ ਜਾਬਰਾਂ ਲਰਜ਼ ਗਏ,
ਮੰਤ੍ਰ ਗੁਰਕਾਨ ਦੇ ਕੇ ਰੂਪ ਬਾਰਾਂ ਧਾਰਾਂਗਾ ।
ਘ - ਘੱਤ ਕੇ ਵਹੀਰ ਦੀਨ ਦੁਖੜੇ ਨਿਵਾਰਣੇ ਨੂੰ,
ਬੇੜੇ ਮੰਝਧਾਰ ਚੋਂ ਮਸਤਾਨਿਆਂ ਦੇ ਤਾਰਾਂਗਾ ।
ਜੀ - ਜੀ ਹਰਿ ਹਰ ਹਰੀ ਵਾਲੇ ਵੇਖ ਪ੍ਰਤਾਪ ਚੋਂ,
'ਭਮਰੇ' ਮਹਿਕ ਜਗਜੀਤ ਦੀ ਖਿਲਾਰਾਂਗਾ ।



# " ਪੰਜ ਪਿਆਰੇ "

ਹਰਜਿੰਦਰ ਸਿੰਘ ਕੰਵਲ

ਵੈਸਾਖ ੧੭੫੬ ਬਿ: ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ । ਇਕ ਨਵਾਂ ਸੂਰਬੀਰ ਪੰਥ ਤਿਆਰ ਕਰਨ ਦੀ ਗੁਰੂ ਜੀ ਨੂੰ ਕਿਉਂ ਲੋੜ ਪਈ, ਇਸਨੂੰ ਭਾਈ ਸੰਤੋਖ ਸਿੰਘ ਜੀ ਇੰਜ ਬਿਅਨ ਕਰਦੇ ਹਨ :-

*'ਛਾਇ ਜਾਤੀ ਏਕਤਾ, ਅਨੇਕਤਾ ਬਲਾਇ ਜਾਤੀ ।*
*ਧਾਇ ਜਾਤੀ ਕੁਚਲਤਾ ਕਤੇਬਨ ਕੁਰਾਨ ਕੀ ।*
*ਪਾਪ ਪ੍ਰਪੱਕ ਜਾਤੇ, ਧਰਮ ਧਸਕ ਜਾਤੇ,*
*ਵਰਨ ਗਰਕ ਜਾਤੇ ਸਾਹਿਤ ਵਿਧਾਨ ਕੀ ।*
*ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ,*
*ਰੀਤ ਮਿਟ ਜਾਤੀ ਕਥਾ ਵੇਦ ਔ ਪੁਰਾਨ ਕੀ ।*
*ਸ੍ਰੀ ਗੁਰੂ ਗੋਬਿੰਦ ਸਿੰਘ ਪਤਿਤ ਪਾਵਨ ਸੂਰ,*
*ਮੂਰਤੀ ਨਾ ਹੋਤੀ ਜੋ ਪੈ ਕਰੁਣਾ ਨਿਧਾਨ ਕੀ ।'*

ਗੁਰੂ ਜੀ ਨੇ ਖਾਲਸਾ ਪੰਥ ਨੂੰ ਇਕ ਐਸਾ ਅੰਮ੍ਰਿਤ ਬਖਸ਼ਿਆ ਜਿਸ ਨੇ ਸਿੱਖ ਕੌਮ ਵਿਚ ਇਹੋ ਜਹੀ ਸਪਿਰਿਟ ਪੈਦਾ ਕੀਤੀ ਜਿਸ ਦੀ ਮਿਸਾਲ ਮਿਲਣੀ ਮੁਸ਼ਕਲ ਹੀ ਨਹੀਂ ਬਲਕੇ ਅਸੰਭਵ ਹੈ । ਗੁਰੂ ਜੀ ਨੇ ਪੰਜ ਪਿਆਰਿਆਂ ਦੀ ਚੋਣ ਇਕ ਬਹੁਤ ਹੀ ਅਜੀਬ ਢੰਗ ਨਾਲ ਕੀਤੀ । ਉਨ੍ਹਾਂ ਨੇ ਤੇਗ ਦੀ ਧਾਰ ਤੇ ਪੰਜਾਂ ਦੇ ਸੀਸ ਪਰਖੇ ਅਤੇ ਫਿਰ ਸੰਜੀਵਨੀ ਅੰਮ੍ਰਿਤ ਨਾਲ ਉਨ੍ਹਾਂ ਨੂੰ ਸਰਸ਼ਾਰ ਕਰਕੇ ਜੀਵਨ ਦਾਨ ਬਖਸ਼ਿਆ । ਇਕ ਐਸਾ ਪੰਥ ਤਿਆਰ ਕੀਤਾ ਜਿਸ ਦਾ ਵਰਨਣ ਗੁਰੂ ਜੀ ਇੰਝ ਕਰਦੇ ਹਨ :-

'ਭਣੋ ਖਾਲਸਾ ਜਗ ਮੇ ਤੀਆ
ਹਿੰਦੂ ਤੁਰਕ ਦੁਹੁਨ ਤੇ ਨਯਾਰੋ,
ਸ੍ਰੀ ਅਕਾਲ ਕੌ ਦਾਸ ਵਿਚਾਰੋ ।' (ਗੁ.ਪ.ਸੂ)

ਇਹ ਇਕ ਨਿਆਰਾ ਹੀ ਪੰਥ ਸਜਾ ਦਿਤਾ ਜਿਸ ਦੀਆਂ ਧੁੰਮਾਂ ਹਿੰਦੁਸਤਾਨ ਦੇ ਕੋਨੇ ਕੋਨੇ ਵਿਚ ਗੂੰਜ ਉਠੀਆਂ । ਸਿੱਖ 'ਸਿੰਘ' ਦੇ ਨਾਮ ਨਾਲ ਇਸ ਸੰਸਾਰ ਉਤੇ ਗਰਜਨਾ ਕਰਨ ਲਗਾ । ਇਹ ਗਰਜਨਾ ਕੋਈ ਦਹਿਸ਼ਤ ਫਲੌਣ ਲਈ ਨਹੀਂ ਬਲਕਿ ਉਨ੍ਹਾਂ ਮਾਸੂਮਾ, ਮਜ਼ਲੂਮਾਂ, ਗਊ ਅਤੇ ਗ਼ਰੀਬਾਂ ਲਈ ਇਕ ਐਸੀ ਢਾਲ ਬਣਕੇ ਆਈ ਜਿਸਨੇ ਸਾਮਰਾਜਿਆਂ ਦੀਆਂ ਜੜਾਂ ਹਿਲਾ ਸੁਟੀਆਂ । ਗੁਰੂ ਜੀ ਨੇ ਜੋ ਅੰਮ੍ਰਿਤ ਤਿਆਰ ਕੀਤਾ ਓਹ ਪੰਜਾਂ ਪਿਆਰਿਆਂ ਨੂੰ ਛਕਾਇਆ ਅਤੇ ਫਿਰ ਉਨ੍ਹਾ ਤੋਂ ਹੀ ਆਪ ਛਕਿਆ ਅਤੇ 'ਆਪੇ ਗੁਰ ਚੇਲਾ' ਕਹਾਏ ।

ਪੰਜ ਪਿਆਰੇ ਕੌਣ ਸਨ ? ਇਨ੍ਹਾਂ ਬਾਰੇ ਕਾਫੀ ਚਿਰ ਤੋਂ ਵਾਦ-ਵਿਵਾਦ ਚਲਦਾ ਆ ਰਿਹਾ ਹੈ । ਜੋ ਪੰਥ ਭੂਸ਼ਨ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਆਪਣੇ ਮਹਾਨ ਕੋਸ਼ ਵਿਚ ਦਰਜ਼ ਕੀਤਾ ਹੈ ਓਹ ਇਸ ਤਰ੍ਹਾਂ ਹੈ :-

" ਅਫਸੋਸ ਹੈ ਕਿ ਇਨ੍ਹਾਂ ਮਹਾਨ ਪਰਉਪਕਾਰੀ ਗੁਰਮੁਖਾਂ ਦਾ ਸਹੀ ਜੀਵਨ ਸਾਨੂੰ ਜਤਨ ਕਰਨ ਤੇ ਵੀ ਪਰਾਪਤ ਨਹੀਂ ਹੋਇਆ, ਜੋ ਕੁਝ ਲਿਖਿਆ ਮਿਲਿਆ ਹੈ ਉਸ ਨਾਲ ਸਾਡੀ ਪੂਰੀ ਸੰਮਤੀ ਨਹੀਂ ..."

ਇਸ ਦੇ ਬਾਵਜੂਦ ਕਈਆਂ ਲਿਖਾਰੀਆਂ ਨੇ ਭਿੰਨ ਭਿੰਨ ਥਾਵਾਂ ਤੋਂ ਉਨ੍ਹਾਂ ਦੇ ਆਉਣ ਦਾ ਅਤੇ ਜਾਤਾਂ ਦਾ ਵਰਨਣ ਕੀਤਾ ਹੈ । ਆਮ ਰਵਾਇਤ ਜੋ ਮੰਨੀ ਜਾਂਦੀ ਹੈ ਉਸਦਾ ਵੇਰਵਾ ਕੁਝ ਇਸ ਤਰ੍ਹਾਂ ਹੈ :-

੧. ਦਯਾ ਰਾਮ - ਖੱਤਰੀ - ਲਾਹੌਰ ਨਿਵਾਸੀ ।
੨. ਧਰਮ ਚੰਦ - ਜੱਟ - ਸਹਾਰਨਪੁਰ (ਯਾਂ ਹਸਤਨਾਪੁਰ) ।
੩. ਹਿੰਮਤ ਚੰਦ -ਝੀਵਰ - ਪਟਿਆਲਾ (ਯਾਂ ਜਗਨ ਨਾਥ ਪੁਰੀ ) ।
੪. ਮੋਹਕਮ ਚੰਦ - ਛੀਂਬਾ - ਅੰਬਾਲਾ (ਯਾਂ ਦਵਾਰਕਾ) ।
੫.ਸਾਹਿਬ ਚੰਦ - ਨਾਈ - ਹੁਸ਼ਿਆਰਪੁਰ (ਯਾਂ ਬਿਦਰ) ।

ਇਕ ਹੋਰ ਲਿਖਾਰੀ ਜਿਸ ਦਾ ਨਾਮ ਕਲਿਆਨ ਦਾਸ ਵੈਦ ਹੈ ਅਤੇ ਜਿਸਨੇ ਇਕ ਕਿਤਾਬ 'ਵਿਸ਼ਕਰਮਾ ਬੰਸ ਬਿੰਦੀ ਬ੍ਰਾਹਮਣ ਜਗਤ ਗੁਰੂ' ਵਿਚ ਜੋ ਪੰਜ ਪਿਆਰਿਆਂ ਦੇ ਨਾਮ ਅਤੇ ਜਾਤਾਂ ਦਸੀਆਂ ਹਨ ਉਹ ਇਸ ਤਰ੍ਹਾਂ ਹਨ :-

੧. ਦਯਾ ਰਾਮ - ਬ੍ਰਾਹਮਣ ।
੨. ਦਇਆ ਰਾਮ - ਖੱਤਰੀ ।

੩. ਧਰਮ ਚੰਦ – ਜੱਟ ।
੪. ਭਾਈ ਹਰਦਾਸ – ਤ੍ਰਖਾਣ ।
੫. ਭਾਈ ਜੈਤਾ – ਰੰਘਰੇਟਾ ।

ਇਹੋ ਜਹੇ ਹੋਰ ਵੀ ਅਨੇਕਾਂ ਹੀ ਪਰਮਾਣ ਹਨ ਜੋ ਵੱਖ ਵੱਖ ਲਿਖਾਰੀਆਂ ਨੇ ਆਪਣੀ ਬੁਧ ਅਨੁਸਾਰ ਲਿਖੇ ਹਨ । ਸਿਰਫ ਇਕ ਪ੍ਰਮਾਣ ਹੋਰ ਦਿੰਦਾ ਹਾਂ ਕਿ ਮਸ਼ਹੂਰ ਇਤਿਹਾਸਕਾਰ ਸਰਦੂਲ ਸਿੰਘ ਕਵੀਸ਼ਰ ਜੀ ਨੇ ਇਕ ਜਲਸੇ ਵਿਚ ਇਸ ਗਲ ਦਾ ਜ਼ਿਕਰ ਕੀਤਾ ਕਿ ਉਨ੍ਹਾਂ ਦੇ ਕਕੜ ਦਾਦਾ ਬਾਬਾ ਸਾਹਿਬ ਸਿੰਘ ਪੰਜਾਂ ਪਿਆਰਿਆਂ ਵਿਚ ਸ਼ਾਮਲ ਸਨ ।

ਇਸ ਬਹਿਸ ਵਿਚ ਮੈਂ ਹਾਲੇ ਨਹੀਂ ਪੈਣਾ ਚਾਹੁੰਦਾ ਕਿਉਂਕਿ ਇਹ ਆਪਣੇ ਆਪ ਵਿਚ ਇਕ ਹੋਰ ਵਿਸ਼ਾ ਬਣ ਜਾਂਦਾ ਹੈ ।

ਦਾਸ ਦੀ ਸਹਿਮਤੀ ਹਾਲੇ ਤਕ ਭਾਈ ਸਾਹਿਬ ਕ੍ਹਾਨ ਸਿੰਘ ਨਾਭਾ ਨਾਲ ਹੈ ਜਿਨ੍ਹਾਂ ਦੇ ਉਪ੍ਰੋਕਤ ਵਾਕ ਪਾਠਕ ਪਿਛੇ ਪੜ੍ਹ ਆਏ ਹਨ ਜੋ ਉਨ੍ਹਾਂ ਮਹਾਨ ਕੋਸ਼ ਵਿਚ ਦਰਜ਼ ਕੀਤੇ ਹਨ । ਇਸਦਾ ਇਕ ਖਾਸ ਕਾਰਨ ਹੈ :-

ਗੁਰੂ ਜੀ ਨੇ ਪੰਜਾਂ ਪਿਆਰਿਆਂ ਦੇ ਨਾਮ ਜੋ ਰੱਖੇ ਓਹ ਕੋਈ ਅਕਸਮਾਤ ਹੀ ਨਹੀਂ ਰੱਖੇ ਗਏ ਬਲਕਿ ਇਕ ਬੜਾ ਵੱਡਾ ਫਲਸਫਾ ਉਨ੍ਹਾਂ ਨਾਵਾਂ ਪਿਛੇ ਹੈ । ਜਿਵੇਂ ਪਹਿਲੇ ਪਿਆਰੇ ਦਾ ਨਾਮ ਦਇਆ ਸਿੰਘ, ਦੂਸਰੇ ਦਾ ਧਰਮ ਸਿੰਘ, ਤੀਸਰੇ ਦਾ ਹਿੰਮਤ ਸਿੰਘ, ਚੌਥੇ ਦਾ ਮੋਹਕਮ ਸਿੰਘ ਅਤੇ ਪੰਜਵੇਂ ਦਾ ਸਾਹਿਬ ਸਿੰਘ । ਇਹ ਸਾਰੇ ਨਾਮ ਇੰਜ ਹੀ ਤਰਤੀਬ ਵਾਰ ਲਏ ਜਾਂਦੇ ਹਨ ਅਤੇ ਇਨ੍ਹਾਂ ਦੇ ਅੱਗੇ ਪਿਛੇ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਇਨ੍ਹਾਂ ਨਾਵਾਂ ਦਾ ਮੁਲਾਂਕਣ ਅਸੀਂ ਇਸ ਤਰ੍ਹਾਂ ਕਰਾਂਗੇ :-

ਸਭ ਤੋਂ ਪਹਿਲਾਂ 'ਦਇਆ' ਦੀ ਸਥਾਪਨਾ ਕੀਤੀ (ਦਇਆ ਧਰਮ ਕਾ ਮੂਲ ਹੈ ) ਕਿਉਂਕਿ ਜਿਸ ਘਰ ਵਿਖੇ ਦਿਆਲਤਾ ਦਾ ਵਾਸਾ ਹੋਵੇ ਉਸ ਵਿਚ 'ਧਰਮ' ਕਰਨ ਦਾ ਉੱਦਮ ਆ ਜਾਂਦਾ ਹੈ ਕਉਂਕਿ ਧਰਮ ਇਕ ਸਹਾਰਾ ਦੇਣ ਵਾਲੀ ਧਿਰ (ਆਸਰਾ) ਹੈ ਜੋ ਕਿਸੇ ਡਿਗਣ ਲਗੀ ਵਸਤੂ ਨੂੰ ਸਹਾਰਾ ਦੇ ਕੇ ਢਹਿਣ ਨਹੀਂ ਦੇਂਦੀ, ਤੇ ਜਦ ਕਿਸੇ ਡਿਗਦੇ ਨੂੰ ਕੋਈ ਸਹਾਰਾ ਮਿਲ ਜਾਵੇ ਤਾਂ ਉਸ ਵਿਚ 'ਹਿੰਮਤ' ਆ ਜਾਂਦੀ ਹੈ ਅਤੇ ਹਿੰਮਤ ਵਾਲਾ ਪੁਰਸ਼ਾਰਥੀ ਆਪਣੇ ਬਲ ਸੱਤਾ ਦੇ ਸਹਾਰੇ ਸਭ ਨੂੰ 'ਮੈਂ-ਹੁਕਮ' (ਮੋਹਕਮ), ਹੁਕਮ ਸਾਥ ਚਲਣ ਦੀ ਪ੍ਰੇਰਨਾ ਕਰਦਾ ਹੋਇਆ ਇਕ ਇਤਫਾਕ ਦੇ ਧਾਗੇ ਵਿਚ ਪਰੋ ਲੈਂਦਾ ਹੈ, ਉਹ ਫਿਰ ਐਸੇ ਪੂਰਨ ਗੁਣਾਂ ਵਾਲਾ ਪ੍ਰਾਣੀ ਉਪ੍ਰੋਕਤ ਸੱਤਾ ਨੂੰ ਪ੍ਰਾਪਤ ਕਰਕੇ ਹੁਕਮਰਾਨ 'ਸਾਹਿਬ' ਕਹਿਲੌਂਦਾ ਹੈ । ਇਸ ਤਰ੍ਹਾਂ ਗੁਰੂ ਜੀ ਨੇ ਖਾਲਸੇ ਦੀ ਨੀਂਹ ਪੂਰਣ ਪ੍ਰਤਾਪੀ ਪੰਜਾਂ ਤੱਤਾਂ ਦੇ ਅਧਾਰ ਤੇ ਰੱਖੀ ਅਤੇ ਆਪਣੇ ਘਰ 'ਰਾਜ ਅਤੇ ਯੋਗ' ਦੋਹਾਂ ਦਾ ਮੇਲ ਕੀਤਾ ।

ਇਸੇ ਹੀ ਵਿਧਾਨ ਨੂੰ ਮੁੱਖ ਰਖਦਿਆਂ ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸਾ ਪੰਥ ਦੀ ਦੂਸਰੀ ਵਾਰ ਸਾਜਣਾ ਵਿਸਾਖ ਸੰਮਤ ੧੯੧੪ ਨੂੰ ਕੀਤੀ ਤਾਂ ਜਿਹੜੇ ਪੰਜ ਪਿਆਰੇ ਹਜ਼ੂਰ ਨੇ ਚੁਣੇ ਓਹ ਸਨ :-

੧. ਸੰਤ ਕ੍ਹਾਨ ਸਿੰਘ ।
੨. ਸੰਤ ਲਾਭ ਸਿੰਘ ।
੩. ਸੰਤ ਆਤਮਾ ਸਿੰਘ ।
੪. ਸੰਤ ਨੈਣਾ ਸਿੰਘ ।
੫. ਸੰਤ ਸੁਧ ਸਿੰਘ ।

ਹੁਣ ਅਸੀਂ ਇਨ੍ਹਾਂ ਨਾਵਾਂ ਦੇ ਭਾਵਾਰਥ ਨੂੰ ਜ਼ਰਾ ਸਮਝਣ ਦੀ ਕੋਸ਼ਿਸ਼ ਕਰੀਏ :-

ਕ੍ਹਾਨ ਦਾ ਅਰਥ ਮਰਯਾਦਾ ਹੈ ।
ਲਾਭ ਦਾ ਅਰਥ ਨਫਾ ਹੈ ।
ਆਤਮਾ ਤੋਂ ਭਾਵ ਆਤਮ ਗਿਆਨ ।
ਨੈਣ ਤੋਂ ਭਾਵ ਨੇਤ੍ਰ (ਅੱਖਾਂ) ।
ਸੁਧ ਤੋਂ ਭਾਵ ਪਵਿੱਤ੍ਰ (ਪਖੰਡਾਂ ਵਹਿਮਾਂ ਤੋਂ ਮੁਕਤ) ।

ਪੂਰਾ ਅਰਥ ਜੇ ਲਈਏ ਤਾਂ ਇੰਝ ਹੋਵੇਗਾ :-

ਜਿਸ ਘਰ ਵਿਚ ਸਾਰੇ ਕੰਮ ਮਰਯਾਦਾ ਅਨੁਸਾਰ ਹੁੰਦੇ ਹੋਣ ਉਸ ਘਰ ਵਿਚ ਲਾਭ ਦੀ ਪ੍ਰਾਪਤੀ ਅਵੱਸ਼ ਹੁੰਦੀ ਹੈ ਅਤੇ ਉਸ ਘਰ ਦੇ ਪ੍ਰਾਣੀਆਂ ਦੀ ਬੁਧਿ ਨਿਰਮਲ ਹੋਣ ਨਾਲ ਆਤਮ ਗਿਆਨ ਨਾਲ ਭਰਪੂਰ ਹੋ ਜਾਂਦੀ ਹੈ । ਉਹਨਾਂ ਦੇ ਗਿਆਨ ਚਕਸ਼ੂ (ਨੈਣ) ਖੁੱਲ ਜਾਂਦੇ ਹਨ ਅਤੇ ਮਨ ਸਾਫ, ਸ਼ੁਧ ਹੋ ਜਾਂਦਾ ਹੈ ਅਤੇ ਇਹ ਪਵਿੱਤ੍ਰ ਮਨ 'ਬ੍ਰਹਮ ਗਿਆਨ' ਪ੍ਰਾਪਤ ਕਰ ਆਪ ਪ੍ਰਮੇਸ਼ਵਰ ਹੋ ਜਾਂਦਾ ਹੈ ।

ਇਨ੍ਹਾਂ ਉਪਰ ਦੱਸੇ ਹਵਾਲਿਆਂ ਤੋਂ ਭਾਵ ਇਹ ਨਿਕਲਦਾ ਹੈ ਕਿ ਜਿਸ ਦਾਨਿਸ਼ਮੰਦੀ ਨਾਲ ਪੰਜਾਂ ਦੇ ਗੁਰੂ ਗੋਬਿੰਦ ਸਿੰਘ ਜੀ ਨੇ ਜਾਂ ਗੁਰੂ ਰਾਮ ਸਿੰਘ ਜੀ ਨੇ ਨਾਮ ਰੱਖੇ ਓਹ ਮਹਿਜ਼ ਇਤਫਾਕ ਨਹੀਂ ਬਲਕੇ ਇਕ ਬਹੁਤ ਡੂੰਘੀ ਰੂਹਾਨੀਅਤ ਭਰਪੂਰ ਅਤੇ ਮਹੱਤਵਪੂਰਨ ਯੋਜਨਾ ਸੀ ਜਿਸਨੇ ਖਾਲਸਾ ਪੰਥ ਅਤੇ ਸੰਤ ਖਾਲਸੇ ਦੀ ਬਣਤਰ ਅਤੇ ਪ੍ਰਫੁਲਤਾ ਲਈ ਇਕ ਪੇਸ਼ ਖੈਮੇ ਦਾ ਕੰਮ ਕੀਤਾ ।

ਗੁਰੂ ਜੀ ਨੇ ਇਹ ਗੁਣ ਆਪਣੇ ਹਰ ਇਕ ਸਿੱਖ ਨੂੰ ਪਰਦਾਨ ਕੀਤੇ ਅਤੇ ਇਨ੍ਹਾਂ ਉਪਰ ਅਸਰ ਕਰਨ ਦੀ ਪੁਰਜ਼ੋਰ ਹਦਾਇਤ ਕੀਤੀ ।

ਸੰਤ ਇੰਦਰ ਸਿੰਘ ਚਕਰਵ੍ਰਤੀ

ਪੁਰੀ ਅਨੰਦ ਵਿਚ ਦਸਮ ਗੁਰੂ ਧਰ ਤੇਜ ਕਰਾਰਾ ।
ਤਖਤ ਰਚਾਇਆ ਸੱਚ ਦਾ ਵਣਜ ਪਸਾਰਾ ।
ਔਰੰਗਜ਼ੇਬ ਦੇ ਦਿਲ ਵਿਚ ਡਰ ਵਧਿਆ ਭਾਰਾ ।
ਉਸ ਭੇਜਿਆ ਇਕ ਰਿਪੋਰਟ ਲੈਣ ਆਪਣਾ ਹਲਕਾਰਾ ।
ਜਿਸ ਆਪਣੀ ਅੱਖੀ ਵੇਖਿਆ ਇਹ ਖਾਸ ਨਜ਼ਾਰਾ ।
ਲਿਖ ਭੇਜੀ ਉਸ ਰਿਪੋਰਟ ਸੀ ਸੱਚ ਜਿਵੇਂ ਨਿਹਾਰਾ ।
ਮੈਂ ਵੇਖਿਆ ਗੁਰੂ ਗੋਬਿੰਦ ਦਾ ਅਦਭੁੱਤ ਕਾਰਾ ।
ਇਸ ਵਿਸਾਖੀ ਦੇ ਪੁਰਬ ਤੇ ਸਭ ਪੰਥ ਹਕਾਰਾ ।
ਤੰਬੂ ਲਾਇਆ ਕੇਸ ਗੜ੍ਹ ਸਾਜਿਆ ਦਰਬਾਰਾ ।
ਭਰਿਆ ਖੂਬ ਦੀਵਾਨ ਜੱਟ ਕੱਠ ਹੋਇਆ ਸਾਰਾ ।
ਹੱਥ ਵਿਚ ਪਕੜੀ ਤੇਗ ਸੀ ਦਸਵੇਂ ਅਵਤਾਰਾ ।
ਉਹੀ ਬਿਜਲੀ ਵਾਂਗ ਚਮਕਦੀ ਮਾਰੇ ਲਸ਼ਕਾਰਾ ।
ਉਸ ਉਚੀ ਥਾਉਂ ਖਲੋ ਕੇ ਮਾਰਿਆ ਭਬਕਾਰਾ ।
ਮੈਂ ਤਿਲਕ ਭਗੌਤੀ ਲਾਉਣਾ ਜਿਉਂ ਫੁੱਲ ਅਨਾਰਾ ।
ਹੈ ਕੋਈ ਐਸਾ ਸੂਰਮਾ ਜਿਸ ਮਰਣ ਪਿਆਰਾ ।
ਮੈਂ ਸੀਸ ਉੜਾਵਾਂ ਉਸਦਾ ਬੱਸ ਇਕ ਵਾਰਾ ।
ਉਹ ਆਵੇ ਮੇਰੇ ਸਾਹਮਣੇ ਸਿਰ ਦੇਵਣ ਹਾਰਾ ।
ਪਹਿਲੇ ਲਵੇ ਵੀਚਾਰ ਇਹ ਕੰਮ ਮੁਸ਼ਕਲ ਭਾਰਾ ।
ਉਠ ਨੱਠੇ ਪਿਛੋਂ ਫੇਰ ਨਾ ਤਕ ਮੌਤ ਕਿਨਾਰਾ ।
ਮੈਂ ਚਖਾਵਾਂ ਮੌਤ ਦਾ ਉਸ ਨੂੰ ਵਰਤਾਰਾ ।
ਵਰਤੀ ਚੁਪ ਦਰਬਾਰ ਵਿਚ ਰਹੇ ਸੁਣਕੇ ਨਾਰਾ ।
ਤਦ ਉਠ ਖਲੋਤਾ 'ਦਯਾ' ਰਾਮ ਜਿਸ ਸਰਤ੍ਰ ਸਹਾਰਾ ।
ਮੇਰੇ ਧੰਨ ਭਾਗ ਗੁਰੂ ਦੇਵ ਜੀ ! ਜੇ ਕੰਮ ਤੁਮਾਰਾ ।
ਮੇਰਾ ਸਿਰ ਲਿਆਂ, ਸਿਰ ਜਾਏ ਜੇ ਸਦਕੇ ਬਲਿਹਾਰਾ ।
ਫੜ ਸਰੇ-ਮੈਦਾਨ ਹੀ, ਉਸ ਦਾ ਸਿਰ ਕੱਪ ਅਵਤਾਰਾ ।
ਵੱਗ ਤੁਰਿਆ ਤਦ ਧਰਤ ਤੇ ਰੱਤ ਦਾ ਪਰਨਾਰਾ ।
ਜਦ ਫੇਰ ਗੁਰੂ ਨੇ ਆਖਿਆ ਉਹ ਵਾਕ ਦੁਬਾਰਾ ।
ਕਈ ਕਮੀਨੇ ਕਾਇਰ ਨੱਸ ਗਏ, ਕੋਈ ਵੇਖ ਨ ਚਾਰਾ ।
ਤਦ ਦੂਜਾ ਵੀ ਇਕ ਉਠਿਆ, ਜੋ 'ਧਰਮੀ' ਭਾਰਾ ।
ਮੈਨੂੰ ਨਾਲ ਰਲਾ ਲੌ 'ਦਯਾ' ਦੇ ਸਾਥੀ ਜੋ ਹਮਾਰਾ ।
ਤਿਵੇਂ ਉਸ ਨੂੰ ਵੀ ਫੜ ਲਿਆ ਛੱਡ ਜੈਕਾਰਾ ।
ਵਰਤਾਇਆ ਉਸ ਨਾਲ ਵੀ ਗੁਰੂ ਉਹੀ ਕਾਰਾ ।
ਤੀਜੀ ਵਾਰ ਗੁਰੂ ਜੀ ਜਦ ਬੋਲ ਸੀ ਮਾਰਾ ।
'ਹਿੰਮਤ' ਨਾਂ ਦਾ ਉਠਿੱਆ ਇਕ ਹੋਰ ਦੁਲਾਰਾ ।
ਉਸ 'ਮੋਹਕਮ' ਨਾਲ ਰਲਾ ਲਿਆ ਜੋ ਚੌਥਾ ਪਿਆਰਾ ।
ਪੰਜਵੇ 'ਸਾਹਿਬ' ਆਣ ਕੇ ਸਭ ਕੰਮ ਸਵਾਰਾ ।
ਇੰਵੇ ਪੰਜ ਨਿਤਾਰੇ ਸੂਰਮੇ ਆਪੋ ਆਪਣੀ ਵਾਰਾ ।
ਉਹ ਦਿਤੇ ਸਨ ਝਟਕਾਏ ਸਭ, ਵਡ ਕੀਤਾ ਕਾਰਾ ।
ਰੱਖ ਦਿਤੇ ਸਿਰ ਧੜਾਂ ਤੇ ਅਮ੍ਰਿੰਤ ਛੜਕਾਰਾ ।
ਉਹ ਹੋ ਗਏ ਪਹਿਲਾਂ ਵਾਂਗ ਹੀ ਜਪਦੇ ਕਰਤਾਰਾ ।
ਗੁਰੂ ਵੱਢ ਕੇ ਜੋੜੇ ਫੇਰ ਸਿਰ, ਕਰ ਮਹੁਜਜ਼ਾ ਭਾਰਾ ।

*ਇਹ ਧੜ ਉਹ ਹੀ, ਸਿਰ ਉਹ ਹੀ, ਨਹੀਂ ਕੀਆ ਨਿਤਾਰਾ ।*
*ਜਿਸ ਧੜ ਤੇ ਜੇਹੜਾ ਰਖਿਆ, ਜੁੜਿਆ ਬਿਨ ਬਾਰਾ ।*
*ਲਾਉਂਦਾ ਪੇਉਂਦ ਜਿਉਂ ਬਾਗਬਾਨ, ਹੋਰ ਸ਼ਾਖ ਹੋਰ ਡਾਰਾ ।*
*ਇਵੇਂ ਸਾਂਝੀ ਧੜਕਣ ਪੰਥ ਦੀ ਕਰ ਇਕੋ ਵਾਰਾ ।*
*ਗੁਰ ਮਾਰੀ ਭਬਕ ਦੀਵਾਨ ਵਿਚ ਜੋ ਸੁਣੀ ਹਜ਼ਾਰਾਂ ।*
ਉਸ ਮੁਗਲ ਰਾਜ ਦੂਰ ਕਰਨ ਦਾ ਕੀਤਾ ਇਕਰਾਰਾ ।
ਉਸ ਦੇਸ ਅਜ਼ਾਦੀ ਵਾਸਤੇ ਇਹ ਕੀਆ ਪਸਾਰਾ ।
ਸੁਣ ਡਰ ਡਰ ਉਠਣ ਪਹਾੜੀਏ ਰਣਜੀਤ ਨਗਾਰਾ ।
ਕੋਈ ਲਾ ਲਓ ਜੇ ਲਗਦਾ ਹੈ, ਆਪਣਾ ਚਾਰਾ ।
ਉਸ ਵੱਸ ਕੀਤਾ ਹੈ ਸ਼ਿਕਸਤ ਨੂੰ ਕਰ ਜਾਪ ਉਚਾਰਾ ।
ਉਸ ਪੰਥ ਰਚਾਇਆ  ਖਾਲਸਾ ਵਡ ਜੋਧ ਉਪਾਰਾ ।
ਉਸ ਪਹੁਲ ਪਿਲਾਈ ਖੰਡੇ ਧਾਰ, ਕਰ ਜਨਮ ਸੁਹੇਲਾ ।
ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ ਚੇਲਾ ।
ਵਾਹੁ ਵਾਹੁ ਗੋਬਿੰਦ ਸਿੰਘ...................।



***ਸੂਰਬੀਰਤਾ***
***ਦੇਹ ਸ਼ਿਵਾ ਬਰ ਮੋਹਿ ਇਹੈ,***
***ਸ਼ੁਭ ਕਰਮਨ ਤੇ ਕਬਹੂੰ ਨ ਟਰੋਂ ॥***
***ਨਾ ਡਰੋਂ ਅਰਿ ਸੋਂ ਜਬ ਜਾਇ ਲਰੋਂ,***
***ਨਿਸਚੈ ਕਰ ਅਪਨੀ ਜੀਤ ਕਰੋਂ ॥***

# ਖਾਲਸਾ ਮੇਰੋ ਰੂਪ ਹੈ ਖਾਸ



ਚਮਕੌਰ ਦੀ ਗੜ੍ਹੀ ਵਿਚ ਦਸ਼ਮੇਸ਼ ਪਿਤਾ ਨੇ ਆਪਣੇ ਹੀ ਮੂੰਹ ਮੁਹਾਂਦਰੇ
ਵਾਲੇ ਭਾਈ ਸੰਗਤ ਸਿੰਘ ਜੀ ਨੂੰ ਕਲਗੀ, ਜਿਗਾ, ਜੋੜਾ ਪਹਿਨਾਕੇ
ਮਾਛੀਵਾੜੇ ਵਲ ਨਿਕਲ ਗਏ । ਭਾਈ ਸੰਗਤ ਸਿੰਘ ਜੀ ਜੂਝਦੇ
ਖਾਲਸਾ-ਖਾਲਸਾ ਪੁਕਾਰ ਰਹੇ ਸਨ ਤੇ 'ਵਾਹਿਗੁਰੂ-ਵਾਹਿਗੁਰੂ'
ਬੋਲਦੇ ਸ਼ਹੀਦੀਆਂ ਪਾ ਗਏ ।

ਇਕ ਸ਼ਾਇਰ ਲਿਖਦਾ ਹੈ:-

"ਬੈਠਾ ਚਮਕੌਰ ਦੀ ਅਟਾਰੀ ਭਾਈ ਸੰਤ ਸਿੰਘ,
ਬਾਣ ਵਰਖਾਵੇ, ਵੈਰੀ ਜਾਣੇ ਦਸ਼ਮੇਸ਼ ਹੈ ।"

# "Creation of the Khalsa"

**Harjinder Singh Kanwal**

**There has been quite a controversy on how the "Khalsa"(the pure) was created by Guru Gobind Singh Ji in 1699 AD.**

**The incident, in many different ways, has been narrated by different authors who have either copied their predecessors or given an account of the "Vaisakhi Khalsa Creation" in a manner which suited their own logic . So far none of the accounts have a definite ring of truth in them.**

**There are mainly three versions of the 'Creation of Khalsa' that can become a subject of a major debate amongst the sikh scholars.**

**The first version is that Guru Ji held a 'darbar'(congregation) at 'Kesgarh Sahib' at Anandpur and amidst the 'Sangat'(disciples) drew his sword and demanded 'heads' of the sikhs present in the audience. One at a time the Five 'Pyaras' (loved ones) came on the stage and offered their heads to the Guru, who took them inside a tent . When he came back, he was wielding a blood dripping sword with which he had beheaded a goat previously tied inside the tent. Thus it is understandable that instead of the 'Pyaras', five goats were slaughtered. Guru Ji prepared a nectar and baptized them and presented them to the 'Sangat' with their new changed names as Daya Singh, Dharam Singh, Himmat Singh, Mohkam Singh, and Sahib Singh.**

**The other version is similar to the above with the exception that Guru Ji took each 'Pyara' into the tent and came out of the tent brandishing a bloodstained sword. What happened in the tent is a mystery. The killing of goats is not an issue here.**

**The third version is very interesting and is a record of accounts that are supposedly eye-witnessed by a certain *"Abu-ul-Turani"*, who was under the employment of Emperor Aurangzeb. The Emperor had instructed him to keep a watchful eye on the Guru and act as the Emperor's informer to keep him (the Emperor) informed of all the activities and movements of the Guru.**

**The following is the version which 'Abu-ul-Turani' has narrated in his book or memoirs presumed to be held in the archives of the Aligarh University.**

**"The day Guru Gobind Singh prepared the nectar at 'Anandpur' the congregation was estimated to around thirty five to forty thousand sikhs who had come from far and wide. I had seen the grandeur of the 'Mughal Darbars' but this 'Guru's Darbar' had a charm of its own - simply majestic and beyond comparison.**

**The Guru came on the stage and after drawing his sword demanded a 'head' from the 'Sangat' present. This awesome call from the Guru sent a shiver to spines of the sikhs present in the congregation. Amidst all this a brave person emerged from the crowd and with his clasped hands humbly presented himself to the Guru. The Guru, with one stroke if his sword, beheaded the sikh in front of all the stunned 'sangat', and again asked for another 'head'. Another person who came on the stage was similarly beheaded. The Guru made the eerie call again and simultaneously three devout sikhs came on the stage and met the same fate under the merciless sword of the Guru.**

**The stage was a ghastly sight with the torsos and heads of the five drenched in pools of blood. All the trace of blood diminished after the Guru cleaned it with water. The Guru then medically joined each head on a different body and thereafter covered them with white sheets.**

**He then ordered a stone urn and on top of it he put an iron pot in which he added some water. He put his sword in it and started moving it, while chanting some words. He took some time and during this period some woman from the Guru's household came and put something in the pot. The nectar (Abe-Hayat) was now ready.**

**The Guru then removed the white sheets from one body and poured the nectar into the dead man's mouth, on the hair and on the body. While he was performing this ritual he kept on pronouncing "Waheguru ji ka Khalsa, Waheguru ji ki Fateh"*( The Khalsa belongs to the Almighty and to the Almighty is the victory )*. To the amazement of the 'sangat', the person sat up and loudly chanted "Waheguru ji ka Khalsa, Waheguru ji ki Fateh". The whole congregation was aghast and taken aback by this miracle. The Guru did the same to the rest of the four bodies and they also like their counterpart rose up with shouts of "Waheguru ji ka Khalsa, Waheguru ji ki Fateh".**

**The Guru then took these five sikhs into a tent and after some time they emerged wearing new white clothes. The Guru then kneeled down in front of them and asked them to give him the**

